੩) "ਆਪਿ ਉਪੰਨਿਆ." (ਵਾਰ ਰਾਮ ੨, ਮ: ੫) "ਚਉਥੈ ਪਿਆਰਿ ਉਪੰਨੀ ਖੇਡ." (ਮ: ੧ ਵਾਰ ਮਾਝ)

**ਉੱਪਲ.** ਖਤ੍ਰੀ ਵਰਣ ਦਾ ਇੱਕ ਗੋਤ੍ਰ. "ਗੱਜਣ ਉੱਪਲ ਸਤਿਗੁਰੁ ਭਾਵੈ." (ਭਾਗੁ)

**ਉਫ਼.** ਫ਼ਾ ـُف ਵ੍ਯ. ਸ਼ੋਕ ਅਤੇ ਦੁੱਖ ਬੋਧਕ ਸ਼ਬਦ. ਆਹ! ਓਹ! ਹਾ! ਸ਼ੋਕ!

**ਉਫਟਨ.** ਕ੍ਰਿ—ਫੁੱਟਕੇ ਬਾਹਰ ਆਉਣਾ. ਉਫਲਨਾ. "ਉਫਟੰਤ ਸ੍ਰੋਣਤ ਛਿੱਛਯੰ." (ਚੰਡੀ ੨) ਲਹੂ ਦੀਆਂ ਛਿੱਟਾਂ ਉਠਦੀਆਂ ਹਨ.

**ਉਫਣਨਾ.** ਕ੍ਰਿ—ਫੇਨ (ਝੱਗ) ਸਹਿਤ ਹੋਣਾ. ਖ਼ਮੀਰ ਉੱਠਣਾ। ੨ ਉਬਲਨਾ. ਜੋਸ਼ ਖਾਣਾ.

**ਉਫ਼ਤਦ.** ਫ਼ਾ ـُفتد ਗਿਰੇ. ਡਿੱਗੇ. ਦੇਖੋ ਉਫ਼ਤਾਦਨ.

**ਉਫ਼ਤਾਦ.** ਫ਼ਾ ـُفتاد ਡਿਗਿਆ. ਢਹਿਆ. ਦੇਖੋ, ਉਫ਼ਤਾਦਨ.

**ਉਫ਼ਤਾਦਹ.** ਫ਼ਾ ـُفتادہ ਡਿਗਿਆ ਹੋਇਆ. ਪਤਿਤ. ਦੇਖੋ, ਉਫ਼ਤਾਦਨ.

**ਉਫ਼ਤਾਦਨ.** ਫ਼ਾ ـُفتادن ਕ੍ਰਿ—ਡਿਗਣਾ. ਢਹਿਣਾ। ੨ ਬਰਬਾਦ ਹੋਣਾ.

**ਉਫਨਨਾ.** ਦੇਖੋ, ਉਫਣਨਾ. "ਤੇਜ ਤਲੇ ਪਯ ਉਫਨਜੋ ਜੈਸਾ." (ਗੁਪ੍ਰਸੂ)

**ਉਫਾਨ.** ਸੰਗਯਾ—ਉਫਣਨ ਦੀ ਕ੍ਰਿਯਾ. ਝੱਗ ਦਾ ਉਠਾਨ. (ਉਤ—ਸ੍ਫਾਯ) ੨ ਉਬਾਲ. ਜੋਸ਼.

**ਉਬਕ.** ਅ. ـُبک। ਅਬੱਕ. ਵਿ—ਮੋਟਾ. ਅਸਥੂਲ (ਸ੍ਥੂਲ). ੨ ਚਤੁਰ. ਹੋਸ਼ਿਆਰ. "ਬੱਜੇ ਉਬੱਕ." (ਚੰਡੀ ੨) ਚਤੁਰ ਯੋਧਾ ਆਪੋ ਵਿੱਚ ਭਿੜੇ.

**ਉਬਕਾਈ.** ਸੰਗਯਾ—ਉਦਵਮਨ. ਥੱਤ. ਮਤਲੀ. ਡਾਕੀ (ਵਮਨ) ਦਾ ਉਛਾਲ.

**ਉਬਟ.** ਸੰ. उद्वाट—ਉਦਵਾਟ. ਸੰਗਯਾ—ਵਿਖੜਾ ਰਾਹ. ਅਟਪਟਾ ਮਾਰਗ. ਔਖੀ ਘਾਟੀ. "ਉਬਟ ਚਲੰਤੇ ਇਹੁ ਮਦੁ ਪਾਇਆ." (ਕੇਦਾ ਕਬੀਰ) ਦੇਖੋ, ਖੋਂਦ.

**ਉਬਟਣੋ | ਉਬਟਨਾ** ਸੰ. उद्वर्तन—ਉਦਵਰਤੰਨ ਸੰਗਯਾ—ਬਟਣਾ. ਸਰ੍ਹੋਂ, ਤਿਲ ਚੰਦਨ,; ਚਰੋਂਜੀ ਆਦਿਕ ਪਦਾਰਥਾਂ ਦਾ ਬਣਾਇਆ ਲੇਪ, ਜੋ ਸ਼ਰੀਰ ਤੇ ਮਲਕੇ ਇਸਨਾਨ ਕਰੀਦਾ ਹੈ. ਇਸ ਤੋਂ ਚਮੜਾ ਸਾਫ ਨਰਮ ਅਤੇ ਸੁਗੰਧ ਵਾਲਾ ਹੋ ਜਾਂਦਾ ਹੈ. "ਮਰਦਨ ਕਰਹਿ ਉਬਟਨੋ ਅੰਗ" (ਗੁਪ੍ਰਸੂ)

**ਉਬਟਾਨਾ.** ਕ੍ਰਿ—ਉਬਟ (ਵਿਖੜੇ ਰਸਤੇ) ਪਾਉਣਾ। ੨ ਪਿੱਛੇ ਮੋੜਨਾ. ਪਰਤਨਾ। ੩ ਦੇਖੋ, ਔਟਾਉਣਾ.

**ਉਬਰ.** ਉਬਾਰ. ਉੱਧਾਰ. ਨਿਸਤਾਰ. ਦੇਖੋ, ਉਆਹਿ ਅਤੇ ਉਬਰਣ.

**ਉਬਰਣ | ਉਬਰਨ** ਸੰ. उद्धरण—ਉੱਧਰਣ. ਸੰਗਯਾ—ਉੱਪਰ ਆਉਣ ਦੀ ਕ੍ਰਿਯਾ। ੨ ਬੁਰੀ ਹਾਲਤ ਤੋਂ ਅੱਛੀ ਦਸ਼ਾ ਵਿੱਚ ਹੋਣਾ। ੩ ਮੁਕਤਿ ਪਾਂਉਣੀ. "ਉਬਰਤ ਰਾਜਾ ਰਾਮ ਕੀ ਸਰਣੀ." (ਗਉ ਮ: ੫)

**ਉਬਲਨਾ.** ਕ੍ਰਿ—ਉਦ-ਵਲਨ. ਉੱਪਰ ਵੱਲ ਜਾਣਾ. ਅਗਨੀ ਦੇ ਤਾਉ ਕਰਕੇ ਉੱਪਰ ਉੱਠਣਾ। ੨ ਰਿੱਝਣਾ. "ਜਿਉਂ ਉਬਲੀ ਮਜੀਠੈ ਰੰਗ ਗਹਗਹਾ." (ਮ: ੩ ਵਾਰ ਗਉ ੧) ੩ ਉਮਡਣਾ.

**ਉਬਾਸੀ.** ਸੰਗਯਾ—ਜੰਭਾਈ. ਉਛ੍ਵਾਸ ਲੈਣਾ. ਅਵਾਸੀ. ਕਿਤਨਿਆ ਦਾ ਖਿਆਲ ਹੈ ਕਿ ਇਸ ਸ਼ਬਦ ਦਾ ਮੂਲ ਅ਼ عبس ਅ਼ਬਸ ਹੈ. ਜਿਸ ਦਾ ਅਰਥ ਹੈ ਤਿਊੜੀ ਪਾਉਣੀ. ਦੇਖੋ, ਅਵਾਸੀ.

**ਉਬਾਹਣਾ.** ਉੱਪੇਤਾਣਾ. ਜਿਸ ਦੇ ਪੈਰੀਂ ਜੁੱਤੀ ਨਹੀਂ। ੨ ਵਾਹਨ (ਅਸਵਾਰੀ) ਬਿਨਾ.

**ਉਬਾਚ.** ਦੇਖੋ, ਉਵਾਚ.

**ਉਬਾਰਣਾ | ਉਬਾਰਨ** ਸੰ. उद्धारण—ਉੱਧਾਰਣ. ਕ੍ਰਿ—ਉਭਾਰਨਾ. ਉਠਾਉਣਾ। ੨ ਮੁਕਤ ਕਰਨਾ. ੩ ਬਚਾਉਣਾ. ਰਖ੍ਯਾ ਕਰਨੀ. "ਦ੍ਰੋਪਦੀ ਅੰਬਰ ਲੇਤ ਉਬਾਰੀਅਲੇ." (ਮਾਲੀ ਨਾਮਦੇਵ) "ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ." (ਗਉ ਅ: ਮ: ੫) ੪ ਉਬਾਲਨਾ. ਔਟਾਨਾ. "ਕਹਿ ਚਾਕਰ ਸੋਂ ਦੇਗ ਉਬਾਰੀ." (ਗੁਪ੍ਰਸੂ) "ਚਣਕ ਉਦਕ ਸਨ ਮਾਤ ਉਬਾਰੇ." (ਗੁਪ੍ਰਸੂ)

**ਉਬਾਰਿਅਨੁ.** ਉਸ ਨੇ ਬਚਾਲਏ. "ਆਪਿ ਉਬਾਰਿਅਨੁ." (ਵਾਰ ਗੂਜ ੨ ਮ: ੫)

**ਉਬਾਰੇ ਖ਼ਾਨ.** ਅ਼ਬਦੁਲ ਰਹਿਮਾਨ ਖ਼ਾਨ. ਸਤਿਗੁਰੂ ਨਾਨਕ ਦੇਵ ਦਾ ਮੁਰੀਦ, ਜੋ ਗੁਰੁਸਿਖ੍ਯਾ ਧਾਰਕੇ ਕਰਤਾਰਪੁਰ ਵਿੱਚ ਸੰਗਤਿ ਦੀ ਸੇਵਾ ਕਰਦਾ ਰਿਹਾ, ਅਰ ਗੁਰੁਮੁਖਾਂ ਵਿੱਚ ਗਿਣਿਆ ਗਿਆ. ਦੇਖੋ, ਜਨਮਸਾਖੀ ਭਾਈ ਬਾਲੇ ਵਾਲੀ.

**ਉਬਾਲਣਾ | ਉਬਾਲਨਾ** ਕ੍ਰਿ—ਜੋਸ਼ ਦੇਣਾ, ਔਟਾਣਾ. ਰਿੰਨ੍ਹਣਾ. ਦੇਖੋ, ਉਬਲਨਾ.

**ਉਬੇਦ ਬੇਗ.** عبید بیگ ਇਸ ਨੂੰ ਸਨ ੧੭੬੧ ਵਿੱਚ ਅਹ਼ਮਦ ਸ਼ਾਹ ਦੁੱਰਾਨੀ ਨੇ ਕੁਝ ਸਮੇ ਲਈ ਲਹੌਰ ਦਾ ਸੂਬਾ ਥਾਪ ਦਿੱਤਾ ਸੀ. ਅਸਲ ਵਿੱਚ ਇਹ ਬਾਦਸ਼ਾਹ ਦਿੱਲੀ ਵੱਲੋਂ ਕਲਾਨੌਰ (ਗੁਰਦਾਸਪੁਰ) ਦਾ ਹਾਕਿਮ ਸੀ. ਇਸ ਨੇ ਚੰਬੇ ਦੇ ਰਾਜਾ ਚਤੁਰ ਸਿੰਘ, ਗੁਲੇਰ ਦੇ ਰਾਜਾ ਰਾਜ ਸਿੰਘ, ਬਸੋਲੀ ਦੇ ਰਾਜਾ ਧੀਰਜਪਾਲ ਅਤੇ ਜੰਮੂ ਦੇ ਰਾਜਾ ਕ੍ਰਿਪਾਲਦੇਉ ਨਾਲ ਜੰਗ ਕਰਕੇ ਭਾਰੀ ਹਾਰ ਖਾਧੀ ਸੀ.

**ਉਬੇਰਾਇ.** ਸੰਗਯਾ—ਖਤ੍ਰੀਆਂ ਦੀ ਇੱਕ ਜਾਤਿ.

**ਉਬੈਦ ਖ਼ਾਨ | ਉਬੈਦ ਬੇਗ** ਦੇਖੋ, ਉਬੇਦ ਬੇਗ.

**ਉਭ.** ਵਿ—ਉੱਥਿਤ. ਖੜਾ। ੨ ਕ੍ਰਿ. ਵਿ—ਉਤਾਹਾਂ. ਉੱਪਰ. "ਪਿੰਧੀ ਉਭ ਕਲੇ ਸੰਸਾਰਾ." (ਧਨਾ ਨਾਮਦੇਵ) ਦੇਖੋ, ਕਲੇ ਅਤੇ ਪਿੰਧੀ। ੩ ਸੰ. उभ. ਦੋਵੇਂ. ਦੋਨੋ. ਉਭਯ। ੪ ਸੰ. उम्भ्. ਧਾ—ਭਰਨਾ. ਪੂਰਣ ਕਰਨਾ। ੫ ਸਿੰਧੀ. ਸੰਗਯਾ—ਅਕਾਸ਼. ਗਗਨ.

**ਉਭਇ.** ਦੇਖੋ, ਉਭਯ.

**ਉਭਸੁਕ.** ਵਿ—ਖੜਸੁਕ. ਓਹ ਦਰਖ਼ਤ ਜੋ ਕੱਟਣ ਤੋਂ ਪਹਿਲਾਂ ਖੜਾ ਹੀ ਖ਼ੁਸ਼ਕ ਹੋ ਗਿਆ ਹੈ. ਭਾਵ—ਜੀਵਨ ਦਸ਼ਾ ਵਿੱਚ ਮੁਰਦਾ. "ਭਰਮਿ ਸੂਕੇ ਬਹੁ ਉਭਸੁਕ ਕਹੀਅਹਿ." (ਕਲਿ ਅ: ਮ: ੪)

**ਉਭਕਲੇ.** ਉਤਾਹਾਂ ਅਤੇ ਹੇਠਾਹਾਂ. ਦੇਖੋ, ਉਭ. ਕਲੇ ਅਤੇ ਪਿੰਧੀ.

**ਉਭਯ.** ਸੰ. ਕ੍ਰਿ. ਵਿ—ਦੋਵੇਂ ਦੋਨੋ.

**ਉਭਯਤ੍ਰ.** ਸੰ. ਕ੍ਰਿ. ਵਿ—ਦੋਹੀਂ ਪਾਸੀਂ. ਦੋਹੀਂ ਥਾਂਈਂ। ੨ ਭਾਵ—ਦੋਹਾਂ ਲੋਕਾਂ ਵਿੱਚ.

**ਉਭਯਾਲੰਕਾਰ.** ਸੰਗਯਾ—ਦੋ ਅਥਵਾ ਕਈ ਅਲੰਕਾਰ ਜੇ ਇੱਕ ਥਾਂ ਪਾਏ ਜਾਣ, ਤਦ "ਉਭਯਾਲੰਕਾਰ" ਸੰਗਯਾ ਹੁੰਦੀ ਹੈ. ਚਾਹੋ ਇਹ ਸ਼ਬਦਾਲੰਕਾਰ ਹੋਣ, ਭਾਵੇਂ ਅਰਥਾਲੰਕਾਰ. ਉਭਯਾਲੰਕਾਰ ਦੇ ਦੋ ਮੁੱਖ ਭੇਦ ਹਨ, ਸੰਸ੍ਰਿਸ੍ਰਿ ਅਤੇ ਸੰਕਰ.

(ੳ) ਜੇ ਅਨੇਕ ਅਲੰਕਾਰ ਮਿਲੇ ਹੋਏ ਭੀ ਜੁਦੇ ਭਾਸਣ, ਤਦ "ਸੰਸ੍ਰਿਸ੍ਰਿ" ਭੇਦ ਹੈ.

ਅਲੰਕਾਰ ਇਕ ਥਲ ਬਹੁਤ ਜੁਦੇ ਜੁਦੇ ਲਖ ਜਾਂਹਿ,
ਤਿਲ ਤੰਦੁਲ ਕੀ ਰੀਤਿ ਸੋਂ ਸੰਸ੍ਰਿਸ੍ਰੀ ਕਹਿ ਤਾਂਹਿ.
(ਗਰਥਗੰਜਨੀ)

(ਅ) ਜੇ ਮਿਲੇ ਹੋਏ ਵੱਖਰੇ ਪ੍ਰਤੀਤ ਨਾ ਹੋਣ, ਤਦ "ਸੰਕਰ" ਭੇਦ ਹੈ.

ਪਯ ਪਾਨੀ ਕੀ ਰੀਤਿ ਕਰ ਹੋਂਯ ਪਰਸਪਰ ਲੀਨ,
ਤਾਂਕੋ ਸੰਕਰ ਨਾਮ ਹੈ ਭਾਖੰਤ ਪਰਮ ਪ੍ਰਬੀਨ.
(ਕਾਵ੍ਯਪ੍ਰਭਾਕਰ)

**ਉਭਰਣ, ਉਭਰਣਾ, ਉਭਰਨਾ** } ਸੰ. ਉੱਧਰਣ. उद्धरण. ਕ੍ਰਿ—ਉੱਪਰ ਵੱਲ ਲੈ ਜਾਣਾ. ਉੱਪਰ ਉੱਠਣਾ. ਉੱਚਾ ਹੋਣਾ। ੨ ਭੜਕਣਾ। ੩ ਉੱਨਤ (ਉੱਚਾ) ਹੋਣਾ.

**ਉਭਾ.** ਮੁਲਤਾਨ, ਡੇਰਾ ਗ਼ਾਜ਼ੀਖ਼ਾਨ ਅਤੇ ਉਸ ਦੇ ਨਾਲ ਲਗਦੇ ਰਿਆਸਤ ਬਹਾਵਲਪੁਰ ਦੇ ਇਲਾਕੇ ਦੀ ਸੰਗਯਾ। ੨ ਉੱਤਰ ਦਿਸ਼ਾ ਵੱਲ ਦਾ ਦੇਸ਼। ੩ ਵਿ—ਉੱਚਾ. ਬਲੰਦ। ੪ ਉਭਰਿਆ ਹੋਯਾ। ੫ ਦੇਖੋ, ਉਭ ਅਤੇ ਉਭਯ.

**ਉਭਾਰਣਾ, ਉਭਾਰਨਾ** } ਕ੍ਰਿ—ਉੱਚਾ ਕਰਨਾ. ਉਠਾਂਉਣਾ। ੨ ਭੜਕਾਂਉਣਾ। ੩ ਉੱਚੀ ਪਦਵੀ ਤੇ ਪਹੁਚਾਉਣਾ.

**ਉਭੇ.** ਦੇਖੋ, ਉਭਯ. "ਹਰਖ ਸੋਕ ਉਭੇ ਦਰਬਾਰ." (ਗਉ ਅ: ਮ: ੧) ੨ ਦੇਖੋ, ਉਭੇ.

**ਉਭੇਸਾਸ, ਉਭੇਸਾਹ** } ਸੰ. ऊर्ध्वश्वास—ਉਰ੍ਧ੍ਵਸ਼੍ਵਾਸ. ਸੰਗਯਾ—ਖਿੱਚਵਾਂ ਸਾਹ. ਸ਼ੋਕ ਦੇ ਕਾਰਣ ਫਿਫੜੇ ਦੇ ਸੰਕੋਚ ਅਥਵਾ ਬਲਗ਼ਮ ਦੀ ਅਧਿਕਤਾ ਕਰਕੇ ਸਾਹ ਦਾ ਖਿੱਚਵਾਂ ਆਉਣਾ. "ਮੁਹ ਕਾਲਾ ਹੋਆ ਅੰਦਰਿ ਉਭੇਸਾਸ." (ਮ: ੩ ਵਾਰ ਸੋਰ) "ਨਾਵੈ ਧਉਲੇ ਉਭੇ ਸਾਹ." (ਮ: ੧ ਵਾਰ ਮਾਝ) ੨ ਹਾਹੁਕੇ. ਠੰਢੇ ਸਾਹ.

**ਉਭੈ.** ਦੇਖੋ, ਉਭਯ.

**ਉੱਭਾ.** ਦੇਖੋ, ਉਭਾ.

**ਉਮਈ.** ਵਿ—ਉਮਾਹ (ਉਮੰਗ) ਸਹਿਤ. ਉਤਸਾਹ ਸਹਿਤ. ਸ਼ੌਕ ਨਾਲ. "ਮਨ ਮੇ ਅਤਿ ਹੀ ਉਮਈ." (ਕ੍ਰਿਸਨਾਵ)

**ਉਮਹ, ਉਮਹਾ** } ਦੇਖੋ, ਉਮਾਹ. "ਸਭ ਉਮਹਾਈ ਦੇਖਬੇ ਕੋ ਵਧੂ ਲਾਲ ਕੋ." (ਗੁਪ੍ਰਸੂ)

**ਉਮਕ.** ਸੰਗਯਾ—ਉਮੰਗ. ਉਤਸਾਹ. ਆਨੰਦ ਦੀ ਲਹਿਰ. ਖ਼ੁਸ਼ੀ ਦਾ ਉਛਾਲਾ. "ਮਨ ਨ ਰਹੈ ਬਹੁ ਬਿਧਿ ਉਮਕਾਈ." (ਸਾਰ ਮ: ੫) ੨ ਅ਼ عمق ਉ਼ਮਕ਼. ਗਹਿਰਾਈ. ਡੂੰਘਿਆਈ. ਗੰਭੀਰਤਾ.

**ਉਮਕਨਾ.** ਦੇਖੋ, ਉਮਗਣਾ.

**ਉਮਕਿਓ, ਉਮਕਿਤ** } ਉਮੰਗ ਸਹਿਤ ਹੋਇਆ. ਦੇਖੋ, ਉਮਕ. "ਉਮਕਿਓ ਹੀਉ ਮਿਲਨ ਪ੍ਰਭ ਤਾਈ." (ਸੂਹੀ ਮ: ੫) "ਉਮਕਿਤ ਰਸ ਚਾਲੈ." (ਮਲਾ ਪੜਤਾਲ ਮ: ੫)

**ਉਮਗ.** ਦੇਖੋ, ਉਮਕ ਅਤੇ ਉਮੰਗ.

**ਉਮਗਣਾ.** ਕ੍ਰਿ—ਉਮੰਗ ਸਹਿਤ ਹੋਣਾ। ੨ ਉਛਲਨਾ.

**ਉਮਡਨਾ.** ਕ੍ਰਿ—ਉਮੰਗ ਸਹਿਤ ਹੋਣਾ। ੨ ਉਛਲਨਾ। ੩ ਉੱਪਰ ਉੱਠਣਾ। ੪ ਫੈਲਨਾ। ੫ ਚਾਰੇ ਪਾਸਿਓਂ ਘੇਰਨਾ.

**ਉਮਤ, ਉਮਤਿ** } ਅ਼ امت ਉੱਮਤ. ਸੰਗਯਾ—ਕ਼ੌਮ. ਜਾਤਿ। ੨ ਸੰਪ੍ਰਦਾਯ. ਉਪਦੇਸ਼ ਅੰਗੀਕਾਰ ਕਰਨ ਵਾਲੀ ਜਮਾਤ. "ਦਰਿ ਸੇਵੈ ਉਮਤਿ ਖੜੀ." (ਵਾਰ ਰਾਮ ੩)

**ਉਮਦਹ, ਉਮਦਾ** } ਅ਼ عمده ਉ਼ਮਦਹ. ਵਿ—ਉੱਤਮ. ਸ਼੍ਰੇਸ੍ਠ। ੨ ਹੱਛਾ. ਚੰਗਾ। ੩ ਚੁਣਿਆ ਹੋਇਆ। ੪ ਸੁੰਦਰ.

**ਉਮਨਾ.** ਦੇਖੋ, ਉਨਮਨਾ. "ਅਬ ਜਗ ਜਾਨਿ ਜੁ ਉਮਨਾ ਰਹੈ." (ਗਉ ਬਾਵਨ ਕਬੀਰ)

**ਉਮਰ.** ਅ਼ عمر ਉ਼ਮ੍ਰ. ਸੰਗਯਾ—ਅਵਸਥਾ. ਆਯੁ. ਜੀਵਨ ਦੀ ਹਾਲਤ ਅਤੇ ਉਸ ਦੀ ਅਵਧਿ (ਮਿਆਦ). ਚਰਕਸੰਹਿਤਾ ਵਿੱਚ ਲਿਖਿਆ ਹੈ ਕਿ ਸ਼ਰੀਰ, ਇੰਦ੍ਰੀਆਂ, ਮਨ ਅਤੇ ਆਤਮਾ ਇਨ੍ਹਾਂ ਚੌਹਾਂ ਦੇ ਸੰਜੋਗ ਦੀ ਦਸ਼ਾ "ਆਯੁ" ਉਮਰ ਹੈ.

ਵੇਦਾਂ ਵਿੱਚ ਆਦਮੀ ਦੀ ਉਮਰ ਸੌ ਵਰ੍ਹਾ[1] ਮਨੁ ਨੇ ਚਾਰ ਸੌ (੪੦੦) ਵਰ੍ਹਾ ਸਤਜੁਗ ਦੀ, ਅਤੇ ਸੌ ਸੌ ਵਰ੍ਹਾ ਘਟਾਕੇ, ਕਲਿਜੁਗ ਦੀ ਸੌ ਵਰ੍ਹਾ ਲਿਖੀ ਹੈ.[2] ਪੁਰਾਣਾਂ ਵਿੱਚ ਹਜਾਰਾਂ ਅਤੇ ਲੱਖਾਂ ਵਰ੍ਹਿਆਂ ਦੀ ਲਿਖੀ ਹੈ. "ਜੋ ਜੋ ਵੰਞੈ ਡੀਹੜਾ ਸੁ ਉਮਰ ਹਥ ਪਵੰਨਿ." (ਸ. ਫਰੀਦ) ਦੇਖੋ, ਉਮਰ ਹਥ ਪਵੰਨਿ। ੨ ਦੇਖੋ, ਉਮਰ ਖਿਤਾਬ ਖਲੀਫਾ.

**ਉਮਰਸ਼ਾਹ.** ਡਰੋਲੀ ਨਿਵਾਸੀ ਸੰਘਾ ਗੋਤ ਦਾ ਜੱਟ ਮਸੰਦ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗ੍ਯਾ ਨਾਲ ਹਰਿਮੰਦਿਰ ਦੀ ਚਿਣਵਾਈ ਵੇਲੇ ਪ੍ਰੇਮ ਨਾਲ ਸੇਵਾ ਕਰਦਾ ਸੀ. ਇਹ ਪੂਜਾ ਦੇ ਧਨ ਨੂੰ ਵਿਹੁ ਜਾਣਦਾ ਸੀ.

---

[1] शतं जीव शरदो वर्धमानः (ਰਿਗਵੇਦ)

[2] अरोगाः सर्व सिद्धार्थाश्चतुर्वर्ष शतायुषः।
कृत त्रेतादिषु ह्येषामायुर्ह्रसति पादशः।
(ਮਨੁਸਿਮ੍ਰਿਤਿ ਅ: ੧, ਸ਼: ੮੩)

ਸ਼ਬਦਮਾਲਾ ਵਿੱਚ ਲਿਖਿਆ ਹੈ ਕਿ ਆਦਮੀ ਅਤੇ ਹਾਥੀ ਦੀ ਉਮਰ ੧੨੦ ਵਰ੍ਹੇ ੫ ਦਿਨ, ਘੋੜੇ ਦੀ ੩੨, ਕੁੱਤੇ ਦੀ ੧੨, ਗਧੇ ਅਤੇ ਉੱਠ ਦੀ ੨੫, ਬੈਲ ਅਤੇ ਝੋਟੇ ਦੀ ੨੪, ਬਕ਼ਰੇ ਦੀ ੧੬ ਵਰ੍ਹੇ ਹੈ. ਅੱਜਕਲ ਦੇ ਵਿਦ੍ਵਾਨਾ ਨੇ ਜੋ ਉਮਰ ਦਾ ਨਿਰਣਾ ਕੀਤਾ ਹੈ, ਉਸ ਬਾਬਤ ਦੇਖੋ, ਇਨਸਾਈਕਲੋਪੀਡੀਆ ਬ੍ਰਿਟੈਨਿਕਾ ਦਾ ਸ਼ਬਦ Longevity.

ਇਸ ਦਾ ਪੁਤ੍ਰ ਨੰਦਚੰਦ ਦਸ਼ਮੇਸ਼ ਜੀ ਦਾ ਦੀਵਾਨ ਹੋਇਆ ਹੈ. ਦੇਖੋ, ਨੰਦਚੰਦ.

**ਉਮਰ ਸ਼ੇਖ਼ ਮਿਰਜ਼ਾ.** ਬਾਦਸ਼ਾਹ ਬਾਬਰ ਦਾ ਪਿਤਾ, ਜੋ ਸਨ ੧੪੫੬ ਵਿੱਚ ਸਮਰਕੰਦ ਜੰਮਿਆ ਅਤੇ ਕਿਲੇ ਅਖ਼ਸੀ ਤੋਂ ਕਬੂਤਰ ਉਡਾਂਉਂਦਾ ੯ ਜੂਨ ਸਨ ੧੪੯੪ ਡਿੱਗਕੇ ਮੋਇਆ.

**ਉਮਰ ਹਥ ਪਵੰਨਿ.** ਸਿੰਧੀ. ਵਾ. ਅਵਸਥਾ ਦੇ ਦਿਨ ਘਟ ਰਹੇ ਹਨ. ਭਾਵ ਕਟੀਂਦੇ ਹਨ. ਜਿਵੇਂ—ਖੇਤ ਨੂੰ ਹੱਥ ਪੈਂਦਾ ਹੈ (ਵਾਢੀ ਹੋਂਦੀ ਹੈ) "ਜੋ ਜੋ ਵੰਞੈ ਡੀਹੜਾ ਸੁ ਉਮਰ ਹਥ ਪਵੰਨ੍ਹਿ." ਇਹ ਵਜੰਗ ਵਾਕ ਹੈ. ਜੈਸੇ ਮਾਰਨ ਲਈਂ ਆਖਣਾ ਵਡੀ ਉਮਰ ਕਰੋ. ਦੀਵੇ ਬੁਝਾਉਣ ਨੂੰ ਆਖਣਾ ਵਡਾ ਕਰੋ ਆਦਿ.

**ਉਮਰਖਤਾਬ, ਉਮਰਖਿਤਾਬ** } عمر بن خطاب .ਉਮਰ ਬਿਨ ਖ਼ੱਤ਼ਾਬ. ਖ਼ੱਤ਼ਾਬ ਦਾ ਪੁਤ੍ਰ. ਖ਼ਲੀਫ਼ਾ .ਉਮਰ. ਇਹ ਮੁਹੰਮਦ ਸਾਹਿਬ ਦੀ ਤੀਜੀ ਇਸਤ੍ਰੀ "ਹ਼ਫ਼ਸਾ" ਦਾ ਪਿਤਾ ਸੀ. ਅਬੂਬਕਰ ਪਿੱਛੋਂ .ਉਮਰ ਦੂਜਾ ਖ਼ਲੀਫ਼ਾ ਸਨ ੧੩ ਹਿਜਰੀ ਵਿੱਚ ਮੁਕ਼ੱਰਰ ਹੋਇਆ ਅਤੇ ਸਨ ੨੩ ਹਿਜਰੀ (੬੪੪ ਈਸਵੀ) ਵਿੱਚ ਫ਼ਿਰੋਜ਼ ਗ਼ੁਲਾਮ ਦੇ ਹੱਥੋਂ ਖ਼ੰਜਰ ਨਾਲ ਮਾਰਿਆ ਗਿਆ. ਇਸ ਖ਼ਲੀਫ਼ੇ ਦੇ ਸਮੇਂ ਮੁਸਲਮਾਨਾਂ ਨੇ ਮਿਸਰ ਅਤੇ ਉੱਤਰੀ ਅਫਰੀਕਾ ਨੂੰ ਫਤੇ ਕਰ ਲਿਆ ਸੀ. ਇਸ ਨੇ ਹੱਦੋਂ ਵਧਕੇ ਇਸਲਾਮ ਦਾ ਪ੍ਰਚਾਰ ਕੀਤਾ. "ਕੀਨੋ ਉਮਰਖਿਤਾਬ ਜਨੋਂ ਆਜ ਹਮਾਰੋ ਨਜਾਉਂ." (ਚਰਿਤ੍ਰ ੩੮)

ਉਮਰ ਖ਼ਲੀਫ਼ਾ ਦੇ ਨਿਆਉਂ ਦੀ ਕਈ ਕਹਾਣੀਆਂ ਹਨ, "ਅਲਫ਼ਾਰੂਕ਼" ਵਿੱਚ ਲਿਖਿਆ ਹੈ ਕਿ ਉਮਰ ਨੇ ਨੇਮ ਥਾਪਿਆ ਸੀ ਕਿ ਜੋ ਸ਼ਰਾਬ ਪੀਵੇ. ਉਸ ਦੇ ਅੱਸੀ ਕੋਰੜੇ ਲਾਏ ਜਾਣ. ਇੱਕ ਦਿਨ ਖ਼ਲੀਫ਼ਾ ਦੇ ਪੁਤ੍ਰ ਅਬੂਸ਼ਾਮਹ ਨੇ ਸ਼ਰਾਬ ਪੀ ਲਈ. ਜਿਸ ਤੋਂ ਉਮਰ ਨੇ ਆਪਣੇ ਹੱਥੀਂ ਜ਼ੋਰਦੇ ਕੋਰੜੇ ਮਾਰੇ, ਅਤੇ ਉਸ ਦਾ ਪੁਤ੍ਰ ਮਰ ਗਿਆ. "ਉਮਰਖਿਤਾਬ ਅਦਾਲਤੀ ਬੇਟਾ ਮਰਵਾਇਆ" (ਜੰਗਨਾਮਾ)[1]

**ਉਮਰਥਲ.** ਮਰਮਸ੍ਥਲ ਦਾ ਆਮਯ. ਸੰ. अन्तर्विद्रधि—ਅੰਤਰਵਿਦ੍ਰਧਿ. ਅੰਤੜੀ ਦਾ ਫੋੜਾ. ਅੰਦਰ ਦਾ ਫੋੜਾ. ਖਾਣ ਪੀਣ ਦਾ ਸੰਜਮ ਨਾ ਕਰਨ ਤੋਂ, ਸ਼ਰਾਬ ਆਦਿਕ ਨਸ਼ਿਆਂ ਦੇ ਸੇਵਨ ਤੋਂ ਸ਼ਰੀਰ ਦੇ ਖਿਲਤ ਵਿਗੜ ਜਾਂਦੇ ਹਨ, ਜਿਸ ਤੋਂ ਲਹੂ ਵਿੱਚ ਵਿਕਾਰ ਹੋ ਕੇ ਅੰਦਰਲੇ ਅੰਗਾਂ ਦੀਆਂ ਗਿਲਟੀਆਂ ਵਿੱਚ ਸੋਜ ਪੈਦਾ ਹੋ ਜਾਂਦੀ ਹੈ. ਇਹ ਸੋਜ ਫੋੜਾ ਬਣਕੇ ਭਾਰੀ ਦੁਖ ਦਿੰਦੀ ਹੈ. ਹੌਲੀ ਹੌਲੀ ਪੀਪ ਪੈ ਜਾਂਦੀ ਹੈ. ਇਹ ਵਿਦ੍ਰਧਿ ਮੇਦੇ, ਨਾਭੀ, ਪੇਡੂ, ਜਿਗਰ, ਗੁਰਦੇ, ਤਿੱਲੀ ਆਦਿ ਵਿੱਚ ਹੋ ਕੇ ਭਾਰੀ ਦੁੱਖ ਦਿੰਦੀ ਹੈ. ਹਰ ਵੇਲੇ ਚੀਸ ਪੈਂਦੀ ਹੈ. ਨੀਂਦ ਨਹੀਂ ਆਉਂਦੀ.

ਇਸ ਦਾ ਸਭ ਤੋਂ ਚੰਗਾ ਉਪਾਉ ਇਹ ਹੈ ਕਿ ਸਿਆਣੇ ਡਾਕਟਰ ਤੋਂ ਫੋੜਾ ਚਿਰਵਾਇਆ ਜਾਵੇ ਅਤੇ ਲਹੂ ਸਾਫ ਕਰਨ ਵਾਲੀ ਅਤੇ ਕ਼ਬਜ਼ਕੁਸ਼ਾ ਦਵਾ ਵਰਤੀ ਜਾਵੇ. ਗਿਜ਼ਾ ਹਲਕੀ ਅਤੇ ਤਾਕਤ ਦੇਣ ਵਾਲੀ ਦੇਣੀ ਚਾਹੀਏ. ਹਰੜ ਅਤੇ ਸੁਹਾਂਜਣੇ ਦਾ ਰਸ ਪੀਣਾ ਬਹੁਤ ਗੁਣਕਾਰੀ ਹੈ. "ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ." (ਮ: ੪ ਵਾਰ ਗਉ ੧)

ਇਸ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਉਮਰਥਲ ਦੀ ਚੀਸ ਨੂੰ ਰੋਗੀ ਹੀ ਜਾਣਦਾ ਹੈ, ਇਸੇ ਤਰ੍ਹਾਂ ਜਿਨ੍ਹਾਂ ਅੰਦਰ ਵਿਰਹ ਦੀ ਪੀੜ ਹੈ, ਉਸਨੂੰ ਵਿਰਹੀ ਹੀ ਅਨੁਭਵ ਕਰਦਾ ਹੈ.

**ਉਮਰਾ, ਉਮਰਾਉ, ਉਮਰਾਇ, ਉਮਰਾਯ, ਉਮਰਾਵ, ਉਮ਼ਰੀਆ, ਉਮਰੇ** } ਅ਼ امرا ਅਮੀਰ ਦਾ ਬਹੁ ਵਚਨ. "ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ." (ਮ: ੪ ਵਾਰ ਬਿਲਾ) ੨ ਰਾਜ ਦਾ ਪ੍ਰਬੰਧ ਕਰਨ ਵਾਲੇ ਵਜੀਰ ਅਦਾਲਤੀ ਆਦਿ. "ਉਮਰਾਵਹੁ ਆਗੇ ਝੇਰਾ." (ਸੋਰ ਮ: ੫) "ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚ." (ਸ੍ਰੀ ਅ: ਮ: ੧) ੩ ਖਤ੍ਰੀਆਂ ਦੀ ਇੱਕ ਜਾਤਿ ਉਮਰਾਉ ਹੈ.

**ਉਮਲ.** ਵਿ—ਉਮੰਗ ਸਹਿਤ. ਉਤਸਾਹਿਤ. "ਉਮਲ ਲਥੇ ਜੋਧੇ ਮਾਰੂ ਵਜਿਆ." (ਚੰਡੀ ੩)

**ਉਮਾ.** ਸੰ. ਸੰਗਯਾ—ਪ੍ਰਭਾ. ਰੋਸ਼ਨੀ। ੨ ਸ਼ਿਵ ਦੀ ਇਸਤ੍ਰੀ. ਸ਼ਿਵਾ. ਪਾਰਵਤੀ. "ਕੁਮਾਰਸੰਭਵ" ਵਿੱਚ ਕਵਿ ਕਾਲੀ ਦਾਸ ਨੇ ਲਿਖਿਆ ਹੈ ਕਿ ਪਾਰਵਤੀ ਦੀ ਮਾਤਾ ਮੇਨਕਾ ਨੇ ਪੁਤ੍ਰੀ ਨੂੰ ਆਖਿਆ ਉ (ਘੋਰ ਤਪ) ਮਾ (ਮਤ ਕਰ) ਅਰਥਾਤ ਘੋਰ ਤਪ ਨਾ ਕਰ, ਇਸ ਲਈ ਨਾਉਂ "ਉਮਾ" ਹੋਇਆ.

**ਉਮਾਸੁਤ.** ਸੰਗਯਾ—ਉਮਾ (ਪਾਰਵਤੀ) ਦਾ ਪੁਤ੍ਰ—ਗਣੇਸ਼। ੨ ਕਾਰਤਿਕੇਯ. ਖੜਾਨਨ. ਦੇਵਤਿਆਂ ਦਾ ਸੈਨਾਪਤਿ.

**ਉਮਾਹ, ਉਮਾਹੜਾ, ਉਮਾਹਾ** } ਸੰਗਯਾ—ਉਤਸਾਹ। ੨ ਉਮੰਗ। ੩ ਉਤਸਵ। ੪ ਤਿਉਹਾਰ. ਪਰਵ। ੫ ਉਛਲਣ ਦਾ ਭਾਵ "ਸਿੰਧ ਉਮਾਹੈ." (ਗੁਪ੍ਰਸੂ)

**ਉਮਾਤਨਯ, ਉਮਾਤਾਤ** } ਉਮਾ (ਪਾਰਵਤੀ) ਦਾ ਤਨਯ (ਪੁਤ੍ਰ). ਉਮਾ ਦਾ ਤਾਤ (ਬੇਟਾ) ਦੇਖੋ, ਉਮਾਸੁਤ.

**ਉਮਾਧਵ, ਉਮਾਨਾਹ, ਉਮਾਪਤਿ** } ਸੰ. ਉਮਾ (ਪਾਰਵਤੀ) ਦਾ ਧਵ (ਪਤਿ) ਸ਼ਿਵ. ਰੁਦ੍ਰ. "ਗੋਤਮਨਾਰਿ ਉਮਾਪਤਿ ਸੁਆਮੀ। ਸੀਸਧਰਨ ਸਹਸ ਭਗ ਗਾਮੀ." (ਜੈਤ ਰਵਿਦਾਸ) ਗੋਤਮਨਾਰਿ ਗਾਮੀ (ਇੰਦ੍ਰ) ਸਹਸ ਭਗ ਧਰਨ, ਉਮਾਪਤਿ (ਸ਼ਿਵ). ਸੁਆਮੀ (ਬ੍ਰਹਮਾ) ਸੀਸਧਰਨ. ਦੇਖੋ, ਸੀਸਧਰਨਿ.

**ਉਮੀਦ, ਉਮੇਦ** } ਫ਼ਾ امید ਸੰਗਯਾ—ਆਸ. ਆਸ਼ਾ। ੨ ਭਰੋਸਾ.

**ਉਮੇਦਵਾਰ.** ਫ਼ਾ امیدوار ਵਿ—ਆਸ਼ਾ (ਆਸ) ਰੱਖਣ ਵਾਲਾ.

**ਉਮੇਦਾ.** ਸੰਗਯਾ—ਰਾਇ ਬੁਲਾਰ ਤਲਵੰਡੀ ਦੇ ਹਾਕਮ ਦਾ ਨਫ਼ਰ, ਜੋ ਗੁਰੂ ਨਾਨਕ ਦੇਵ ਦੀ ਸੇਵਾ ਪ੍ਰੇਮ ਨਾਲ ਕੀਤਾ ਕਰਦਾ ਸੀ. ਦੇਖੋ. ਗੁਰੁ ਨਾਨਕਪ੍ਰਕਾਸ਼. ਪੂ: ਅ: ੪੫.

**ਉਮੇਰੀਆ.** ਉਮਰਾ. ਅਮੀਰ ਲੋਗ. ਦੇਖੋ, ਉਮਰੀਆ. "ਅਨਿਕ ਉਮੇਰੀਆ." (ਬਿਹਾ ਮ: ੫)

---

[1] ਇਹ ੩੨ ਪੌੜੀਆਂ ਦੀ ਰਚਨਾ ਕਿਸੇ ਪ੍ਰੇਮੀ ਦੀ ਹੈ, ਇਸ ਨੂੰ "ਵਾਰ ਗੁਰੂ ਗੋਬਿੰਦ ਸਿੰਘ ਜੀ" ਭੀ ਲਿਖਿਆ ਹੈ. ਇਸ ਵਿੱਚ ਸ਼ਾਹਜ਼ਾਦੀ ਜ਼ੇਬੁੰਨਿਸਾ ਨਾਲ ਬਾਦਸ਼ਾਹ ਔਰੰਗਜ਼ੇਬ ਦਾ ਸਵਾਲ ਜਵਾਬ ਅਤੇ ਪਾਂਵਟੇ ਦੇ ਯੁੱਧ ਦਾ ਪ੍ਰਸੰਗ ਹੈ.

**ਊਮੰਗ.** ਸੰਗ੍ਯਾ. ਚਿੱਤ ਦਾ ਉਤਸਾਹ ਭਰਿਆ ਉਛਾਲ। ੨ ਆਨੰਦ ਦੀ ਲਹਿਰ. "ਏਕ ਦਿਵਸ ਮਨ ਭਈ ਉਮੰਗ." (ਬਸੰ ਰਾਮਾਨੰਦ)

**ਊਮੰਡ.** ਦੇਖੋ, ਉਮਡਨਾ ਅਤੇ ਉਮੰਗ.

**ਊੱਮਤ.** ਦੇਖੋ, ਉਮਤ.

**ਊੱਮੀ.** ਦੇਖੋ. ਓਮੀ.

**ਊਰ.** ਸੰ. उरस्--ਉਰਸ੍. ਸੰਗ੍ਯਾ—ਛਾਤੀ. "ਉਰ ਲਾਗਹੁ ਪ੍ਰੀਤਮ ਪ੍ਰਭੁ ਮੇਰੇ." (ਬਿਲਾ ਮ: ੫) "ਚਰਨਕਮਲ ਹਿਰਦੈ ਉਰ ਧਾਰਹੁ." (ਗਉ ਮ: ੫) ੨ ਮਨ. ਦਿਲ. ਰਿਦਾ. "ਧਾਰਿਓ ਹਰਿ ਉਰਛੇ." (ਬਸੰ ਮ: ੪) ੩ ਉਦਰ. ਪੇਟ. "ਰੋਹਨੀ ਕੇ ਉਰ ਬੀਚ ਧਰਯੋ ਹੈ." (ਕ੍ਰਿਸਨਾਵ) ਬਲਭਦ੍ਰ ਨੂੰ ਰੋਹਿਣੀ ਦੇ ਗਰਭ ਵਿੱਚ ਰੱਖ ਦਿੱਤਾ। ੪ ਸੰ. उर्. ਧਾ—ਜਾਣਾ. ਚਲਨਾ.

**ਊਰਸ.** ਅ਼ عرس ਉ਼ਰ੍ਸ. ਸੰਗ੍ਯਾ—ਪੀਰ ਅਤੇ ਬਜੁਰਗ ਦਾ ਸ੍ਰਾਧ। ੨ ਕਿਸੇ ਬਜੁਰਗ ਦੇ ਸਨਮਾਨ ਲਈ ਕੀਤਾ ਮੇਲਾ। ੩ ਦੇਖੋ, ਉਰ.

**ਊਰਸਾ.** ਸੰਗ੍ਯਾ—ਚੰਦਨ ਘਸਾਣ ਲਈ ਪੱਥਰ ਦਾ ਗੋਲ ਟੁਕੜਾ, ਜੋ ਹਿੰਦੂਮੰਦਿਰਾਂ ਵਿੱਚ ਪੁਜਾਰੀਆਂ ਪਾਸ ਹੁੰਦਾ ਹੈ. ਹੁਰਸਾ, ਸੰ. ਸ਼ਾਨਪਾਦ. "ਤੇਰਾ ਨਾਮ ਕਰੀ ਚਨਣਾਠੀਆ ਜੇ ਮਨ ਉਰਸਾ ਹੋਇ." (ਗੂਜ ਮ: ੧)

**ਊਰਕਟ.** ਸੰ. अरंकृत—ਅਰੰਕ੍ਰਿਤ. ਵਿ—ਤਿਆਰ ਕੀਤਾ. ਪਕਾਇਆ. ਰਿੰਨ੍ਹਿਆ. "ਇਕਤੁ ਪਤਰਿ ਭਰਿ ਉਰਕਟ ਕੁਰਕਟ, ਇਕਤੁ ਪਤਰਿ ਭਰਿ ਪਾਨੀ." (ਆਸਾ ਕਬੀਰ) ਵਾਮਮਾਰਗੀਆਂ ਨੇ ਇੱਕ ਪਾਤ੍ਰ ਵਿੱਚ ਪਕਾਇਆ ਹੋਇਆ ਮੁਰਗਾ ਰੱਖਿਆ ਅਤੇ ਦੂਜੇ ਪਾਤ੍ਰ ਵਿੱਚ ਪਾਨੀ (ਪਾਨੀਯ—ਸ਼ਰਾਬ) ਭਰੀ.

**ਊਰਗ.** ਸੰ. ਸੰਗ੍ਯਾ—ਉਰ (ਪੇਟ) ਨਾਲ ਗ (ਚੱਲਣ) ਵਾਲਾ ਜੀਵ। ੨ ਸਰਪ. ਸੱਪ.

**ਊਰਗ ਅਸਤ੍ਰ.** ਸਰਪਾਸਤ੍ਰ. ਨਾਗਾਸ੍ਤ੍ਰ. ਤੰਤ੍ਰ ਸ਼ਾਸਤ੍ਰ ਅਨੁਸਾਰ ਇੱਕ ਮੰਤ੍ਰ ਕ੍ਰਿਯਾ ਜਿਸਤੋਂ ਜੰਗ ਵਿੱਚ ਵੈਰੀਆਂ ਦਾ ਨਾਸ਼ ਕਰਨ ਲਈ ਸੱਪ ਪੈਦਾ ਹੋ ਜਾਂਦੇ ਸਨ.

"ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ।
ਤਾਂ ਤੇ ਉਪਜੇ ਸਰਪ ਅਪਾਰਾ।
ਖਗਪਤਿ ਅਸਤ੍ਰ ਤਜਾ ਤਬ ਕਾਲਾ।
ਭੱਛ ਗਏ ਨਾਗਨ ਦਰਹਾਲਾ."
(ਚਰਿਤ੍ਰ ੪੦੫)

**ਊਰਗ ਨਾਥ.** ਸੱਪਾਂ ਦਾ ਰਾਜਾ, ਸ਼ੇਸ਼ਨਾਗ.

**ਊਰਗਾਸਤ੍ਰ.** ਦੇਖੋ. ਉਰਗ ਅਸਤ੍ਰ.

**ਊਰਗਾਦ, ਊਰਗਾਰਿ** ਸੰ. ਸੰਗ੍ਯਾ—ਉਰਗ (ਸੱਪ) ਨੂੰ ਅਦ (ਖਾਣ) ਵਾਲਾ. ਸੱਪ ਦਾ ਵੈਰੀ. ਗਰੁੜ। ੨ ਨਿਉਲਾ ਮੋਰ ਲਮਢੀਂਗ ਆਦਿਕ ਭੀ ਉਰਗਾਰਿ ਹਨ.

**ਊਰਗੇਸ਼.** ਸੰ. ਸੰਗ੍ਯਾ—ਉਰਗ (ਸੱਪਾਂ) ਦਾ ਈਸ਼ (ਰਾਜਾ) ਸ਼ੇਸ਼ਨਾਗ। ੨ ਭਾਈ ਸੁੱਖਾ ਸਿੰਘ ਨੇ ਗੁਰੁਵਿਲਾਸ ਵਿੱਚ ਪਹੇਲੀ ਦੇ ਢੰਗ ਗਜਰਾਜ, ਹਸ੍ਤਿਰਾਜ ਅਤੇ ਨਾਗਰਾਜ ਦੀ ਥਾਂ ਉਰਗੇਸ਼ ਸ਼ਬਦ ਵਰਤਿਆ ਹੈ, ਕਿਉਂਕਿ ਨਾਗ ਨਾਉਂ ਹਾਥੀ ਦਾ ਭੀ ਹੈ.

**ਊਰਛਾ.** ਦੇਖੋ, ਓਰਛਾ.

**ਊਰਜ.** ਦੇਖੋ, ਉਰੋਜ। ੨ ਕੱਤਕ ਮਹੀਨਾ. "ਉਰਜ ਮਾਸ ਕੀ ਪੂਰਨਮਾਸੀ." (ਨਾਪ੍ਰ) ਦੇਖੋ, ਊਰ੍ਜ ੬.

**ਊਰਝ.** ਦੇਖੋ, ਉਰਝਨ. "ਝਝਾ ਉਰਝ ਸੁਰਝ ਨਹੀ ਜਾਨਾ." (ਗਉ ਬਾਵਨ ਕਬੀਰ)

**ਊਰਝਨ, ਊਰਝਨਾ** ਸੰ. अवरुन्धन—ਅਵਰੁੰਧਨ. ਕ੍ਰਿ—ਗੁੰਝਲ ਵਿੱਚ ਫਸਣਾ। ੨ ਅਟਕਣਾ, ਰੁਕਣਾ. "ਉਰਝਿ ਰਹਿਓ ਬਿਖਿਆ ਕੈ ਸੰਗਾ." (ਸੂਹੀ ਅ: ਮ: ੫) "ਉਰਝਿਓ ਕਨਕ ਕਾਮਿਨੀ ਕੇ ਰਸ." (ਟੋਡੀ ਮ: ੯) ੩ ਝਗੜੇ ਵਿੱਚ ਫਸਣਾ.

**ਊਰਝਿ.** ਉਲਝਕੇ.

**ਊਰਦ.** ਦੇਖੋ, ਉੜਦ. ਅਤੇ ਮਾਂਹ ੨. "ਦਾਲ ਉਰਦ ਦੀ ਛਮਕ ਬਨਾਈ." (ਗੁਪ੍ਰਸੂ)

**ਊਰਦਾ ਬੇਗਨੀ, ਊਰਦਾ ਬੇਗੀ** ਤੁ. اُردا بیگی ਸੰਗ੍ਯਾ—ਜ਼ਨਾਨੇ ਮਹਲ ਵਿੱਚ ਵਰਦੀ ਅਤੇ ਸ਼ਸਤ੍ਰ ਪਹਿਨਕੇ ਪਹਿਰਾ ਦੇਣ ਵਾਲੀ ਇਸਤ੍ਰੀ. Amazon. ਮੁਸਲਮਾਨ ਬਾਦਸ਼ਾਹਾਂ ਵੇਲੇ ਉਰਦਾ ਬੇਗਨੀ ਹੀ ਬਾਦਸ਼ਾਹ ਪਾਸ ਜ਼ਨਾਨਖ਼ਾਨੇ ਅੰਦਰ ਅਰਜ ਪਹੁਚਾਇਆ ਕਰਦੀ ਸੀ. ਦੇਖੋ, ਅਰਜਬੇਗੀ.

**ਊਰਦੂ.** ਤੁ. اردو ਸੰਗ੍ਯਾ—ਸੈਨਾ. ਫ਼ੌਜ। ੨ ਛਾਵਣੀ. ਫ਼ੌਜ ਦਾ ਨਿਵਾਸਅਸਥਾਨ. ਕੈਂਪ। ੩ ਫ਼ੌਜ ਦਾ ਬਾਜ਼ਾਰ। ੪ ਲਸ਼ਕਰੀ ਲੋਕਾਂ ਦੀ ਮਿਲੀ ਜੁਲੀ ਬੋਲੀ. ਇਸ ਦਾ ਅਰੰਭ ਖਿਲਜੀਆਂ ਦੇ ਰਾਜ ਵੇਲੇ ਸ਼ਾਹੀ ਫ਼ੌਜ ਦੇ ਬਜ਼ਾਰਾਂ ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਬੋਲੀਆ ਦੇ ਮੇਲ ਜੋਲ ਤੋਂ ਹੋਇਆ, ਇਸ ਲਈ ਇਸ ਨੂੰ 'ਉਰਦੂ' ਜਾਂ ਲਸ਼ਕਰੀ ਬੋਲੀ ਆਖਣ ਲਗ ਪਏ.[1] ਮੁਗਲਾਂ ਦੇ ਰਾਜ ਸਮੇਂ, ਖ਼ਾਸ ਕਰਕੇ ਸ਼ਾਹ ਜਹਾਨ ਦੇ ਵੇਲੇ ਆਕੇ ਇਹ ਬੋਲੀ ਆਮ ਪ੍ਰਚਲਿਤ ਹੋ ਗਈ. ਇਸ ਦਾ ਢਾਂਚਾ ਪੰਜਾਬੀ ਅਤੇ ਹਿੰਦੀ ਹੈ, ਪਰ ਇਸ ਵਿਚ ਅਰਬੀ ਤੁਰਕੀ ਅਤੇ ਫਾਰਸੀ ਸ਼ਬਦ ਬਹੁਤ ਪਾਏ ਜਾਂਦੇ ਹਨ. (ਲਿਖਣ ਲਈ ਫਾਰਸੀ ਅੱਖਰ ਵਰਤੀਦੇ ਹਨ) ਭਾਵੇਂ ਇਹ ਸਾਰੇ ਉੱਤਰੀ ਹਿੰਦ ਵਿੱਚ ਸਮਝੀ ਜਾਂਦੀ ਹੈ, ਪਰ ਸੰਮਿਲਤ ਪ੍ਰਾਂਤ ਇਸ ਦਾ ਖ਼ਾਸ ਘਰ ਹੈ. ਭਾਵੇਂ ਮਿਲੀ ਜੁਲੀ ਕੋਈ ਬੋਲੀ ਹੋਵੇ, ਉਸ ਨੂੰ ਅਸੀਂ ਉਰਦੂ ਆਖ ਸਕਦੇ ਹਾਂ, ਪਰ ਫਾਰਸੀ ਸ਼ਬਦਾਂ ਨਾਲ ਮਿਲੀ ਭਾਰਤ ਦੀ ਬੋਲੀ ਖ਼ਾਸ ਕਰਕੇ ਉਰਦੂ ਪ੍ਰਸਿੱਧ ਹੈ. ਇਸ ਦੇ ਲਿਖਣ ਲਈ ਫਾਰਸੀ ਅੱਖਰ ਵਿਸ਼ੇਸ਼ ਵਰਤੇ ਜਾਂਦੇ ਹਨ.

**ਊਰਧ.** ਸੰ. ऊर्ध्व—ਊਰ੍ਧ੍ਵ. ਕ੍ਰਿ. ਵਿ—ਉੱਪਰ. ਉੱਪਰ ਦੀ ਤਰਫ. ਉੱਪਰ ਵੱਲ. "ਉਰਧ ਮੂਲ ਜਿਸੁ ਸਾਖ ਤਲਾਹਾ, ਚਾਰ ਬੇਦ ਜਿਤੁ ਲਾਗੇ."[2] (ਗੂਜ ਅ: ਮ: ੧) ੨ ਵਿ—ਉੱਚਾ. ਬਲੰਦ. "ਗਰਭ

[1] ਕਈ ਵਿਦ੍ਵਾਨਾਂ ਨੇ ਉਰਦੂ ਦਾ ਜਨਮ ਸਨ ੧੦੨੭ ਵਿੱਚ ਲਹੌਰ ਹੋਣਾ ਮੰਨਿਆ ਹੈ. ਉਨ੍ਹਾਂ ਦਾ ਨਿਸ਼ਚਾ ਹੈ ਕਿ ਮਹਮੂਦ ਗਜ਼ਨਵੀ ਨੇ ਜਦ ਆਪਣੀ ਫੌਜ ਲਹੌਰ ਕਾਇਮ ਕੀਤੀ, ਤਦ ਉਸਦੇ ਸਿਪਾਹੀਆਂ ਅਤੇ ਪੰਜਾਬੀਆਂ ਦੀ ਆਪੋ ਵਿੱਚੀ ਬਾਤਚੀਤ ਹੋਣ ਤੋਂ ਇਹ ਬੋਲੀ ਬਣੀ.

[2] ऊर्ध्वमूलमधःशाखमश्वत्थं प्राहुरव्ययम्।
छन्दांसि यस्य पर्णानि यस्तं वेद स वेदवित्॥ (ਭ. ਗੀਤਾ, ੧੫—੧)

ਕੁੰਡਲ ਮਹਿ ਉਰਧ ਧਿਆਨੀ." (ਮਾਰੂ ਸੋਲਹੇ ਮ: ੧) ਦੇਖੋ, ਊਰਧ ਧਿਆਨੀ। ੩ ਖੜਾ. ਖਲੋਤਾ। ੪ ਸੰਗ੍ਯਾ—ਕਰਤਾਰ, ਜੋ ਸਭ ਤੋਂ ਉੱਚਾ ਹੈ. "ਅਰਧਹਿ ਉਰਧ ਮਿਲਿਆ ਸੁਖ ਪਾਵਾ." (ਗਉ ਬਾਵਨ ਕਬੀਰ) ਜੀਵ ਨੂੰ ਬ੍ਰਹਮ ਮਿਲਿਆ, ਤਦ ਸੁਖ ਪਾਇਆ। ੫ ਵਿ—ਮੂਧਾ. ਉਲਟਾ. ਅਧੋ. (ਅਧਃ) "ਊਰਧ ਪੰਕ ਲੈ ਸੂਧਾ ਕਰੈ." (ਗਉ ਵਾਰ ਸੱਤ ਕਬੀਰ) ਮੂਧਾ ਪੰਕਜ (ਕਮਲ) ਮਨ ਹੈ. ਦੇਖੋ, ਊਰਧ ੨.

**ਊਰਧਤਪ** } ਸੰ. ਉਗ੍ਰ ਤਪ. ਭਾਰੀ ਤਪਸ੍ਯਾ। ੨ ਖੜਾ ਹੋ ਕੇ ਕੀਤਾ
**ਊਰਧਤਾਪ** } ਤਪ। ੩ ਬਾਹਾਂ ਖੜੀਆਂ ਕਰਕੇ ਕੀਤਾ ਤਪ. "ਕਾਇਆ ਸਾਧੈ ਉਰਧਤਪ ਕਰੈ ਵਿਚਹੁ ਹਉਮੈ ਨ ਜਾਇ." (ਸ੍ਰੀ ਮ: ੩)

**ਊਰਧਧਿਆਨੀ.** ਵਿ—ਉੱਪਰ ਵੱਲ ਧਿਆਨ (ਧ੍ਯਾਨ) ਕਰਨ ਵਾਲਾ. ਭਾਵ ਕਰਤਾਰ ਵੱਲ ਮਨ ਲਾਉਣ ਵਾਲਾ. ਦੇਖੋ, ਊਰਧ.

**ਊਰਧਬਾਹੁ.** ਦੇਖੋ, ਊਰਧਬਾਹੁ.

**ਊਰਧਾਰਨ.** ਕ੍ਰਿ—ਵਸਾਉਣਾ. ਦ੍ਰਿੜ੍ਹ ਨਿਸ਼ਚਾ ਕਰਨਾ. "ਚਰਨਕਮਲ ਰਿਦ ਮਹਿ ਉਰਧਾਰਹੁ." (ਸੁਖਮਨੀ)

**ਊਰਫ.** ਅ਼ عرف ਸੰਗ੍ਯਾ—ਉਰਫ਼ਤ ਦਾ ਬਹੁ ਵਚਨ. ਠੱਡੇ. ਤੋਖੇ ਸਰਹੱਦੀ ਚਿੰਨ੍ਹ। ੨ ਅ਼ عرف ਉ਼ਰਫ਼. ਵਿ—ਪ੍ਰਸਿੱਧ. ਵਿਖ੍ਯਾਤ. ਮਸ਼ਹੂਰ। ੩ ਤੁੱਲ. ਬਰੋਬਰ। ੪ ਸੰਗ੍ਯਾ—ਵਿਦ੍ਯਾ. ਇਲਮ.

**ਊਰਬਸੀ.** ਦੇਖੋ, ਉਰਵਸੀ.

**ਊਰਬਰਾ.** ਸੰ. उर्वरा—ਉਵੱਰਾ. ਸੰਗ੍ਯਾ—ਜ਼ਰਖ਼ੇਜ਼ ਜ਼ਮੀਨ. ਉਪਜਾਊ ਭੂਮਿ। ੨ ਓਹ ਜਮੀਨ ਜੋ ਜਲ ਨਾਲ ਸਿੰਜੀ ਜਾਂਦੀ ਹੈ. "ਜਿਮਿ ਉਰਬਰਾ ਕ੍ਰਿਸਿ ਛੀਨ." (ਅਜਰਾਜ) ਜੈਸੇ ਉੱਤਮ ਭੂਮਿ ਕ੍ਰਿਸਿ (ਖੇਤੀ) ਬਿਨਾ ਸ਼ੋਭਦੀ ਨਹੀਂ.

**ਊਰਬਰੇਸਣੀ.** ਉਰਵਰਾ (ਪ੍ਰਿਥਿਵੀ) ਉਸ ਦਾ ਈਸ਼ (ਰਾਜਾ) ਣੀ (ਉਸ ਦੀ) ਰਾਜਾ ਦੀ ਫੌਜ. (ਸਨਾਮਾ) ੨ ਦੇਖੋ, ਲੁਰ ਬਰੇਸਣੀ.

**ਊਰਬੀ.** ਸੰ. उर्वी. ਉਵੀ. ਸੰਗ੍ਯਾ—ਪ੍ਰਿਥਿਵੀ. ਜ਼ਮੀਨ. "ਅਕਾਸ ਉਰਬੀਅੰ ਜਲੰ." (ਗ੍ਯਾਨ)

**ਊਰਮਾਂਡਣ.** ਡਿੰਗ. ਸੰਗ੍ਯਾ—ਇਸਤ੍ਰੀ ਦੀ ਛਾਤੀ ਨੂੰ ਸ਼ੋਭਾ ਦੇਣ ਵਾਲਾ ਕੁਚ. ਸ੍ਤਨ (ਥਣ). ੨ ਛਾਤੀ ਤੇ ਲਟਕਣ ਵਾਲਾ ਹਾਰ ਆਦਿਕ ਗਹਿਣਾ.

**ਊਰਮਿ** } ਤਰੰਗ. ਲਹਿਰ. ਮੌਜ. ਦੇਖੋ, ਊਰਮੀ. ਜਿਨ੍ਹਾ ਗ੍ਰੰਥਾਂ ਦਾ
**ਊਰਮੀ** } ਨਾਉਂ ਸਾਗਰ ਅਥਵਾ ਸਰ ਆਦਿਕ ਹੁੰਦਾ ਹੈ, ਉਨ੍ਹਾਂ ਦੇ ਅਧ੍ਯਾਵਾਂ ਦਾ ਨਾਉਂ ਰੂਪਕ ਅਲੰਕਾਰ ਅਨੁਸਾਰ ਊਰਮੀ (ਤਰੰਗ) ਹੋਇਆ ਕਰਦਾ ਹੈ.

**ਊਰਲਾ.** ਕ੍ਰਿ. ਵਿ—ਇਸ ਪਾਸੇ ਦਾ. ਇਧਰ ਦਾ। ੨ ਭਾਵ—ਇਸ ਲੋਕ ਦਾ.

**ਊਰਵਸੀ.** ਸੰ. उर्वशी—ਉਵੰਸ਼ੀ. ਸੰਗ੍ਯਾ—ਉਰੁ-ਅਸ਼੍. ਜੋ ਵਡੇ ਵਡਿਆਂ ਨੂੰ ਵਸ਼ ਕਰਦੀ ਹੈ. ਇੱਛਾ. ਖ੍ਵਾਹਿਸ਼। ੨ ਇੱਕ ਸੁਰਗ ਦੀ ਅਪੱਛਰਾ (ਅਪਸਰਾ) ਜਿਸ ਦਾ ਹਾਲ ਰਿਗਵੇਦ ਵਿੱਚ ਹੈ. ਇਹ ਨਾਰਾਯਣ ਦੇ ਉਰੁ (ਪੱਟ) ਤੋਂ ਉਪਜੀ, ਜਿਸ ਕਾਰਣ ਨਾਉਂ ਉਰਵਸੀ ਹੋਇਆ. ਮਹਾਭਾਰਤ ਵਿੱਚ ਲਿਖਿਆ ਹੈ ਕਿ ਮਿਤ੍ਰ ਅਤੇ ਵਰੁਣ ਦਾ ਉਰਵਸੀ ਨੂੰ ਦੇਖਕੇ ਵੀਰਯ ਡਿਗਪਿਆ, ਜਿਸ ਤੋਂ ਅਗਸ੍ਤਿ ਅਤੇ ਵਸ਼ਿਸ਼੍ਠ ਰਿਖੀ ਪੈਦਾ ਹੋਏ. ਇੱਕ ਵਾਰ ਉਰਵਸੀ ਨੇ ਇਨ੍ਹਾਂ ਦੋਹਾਂ ਰਿਖੀਆਂ ਨੂੰ ਗੁੱਸੇ ਕਰ ਦਿੱਤਾ, ਜਿਸ ਪੁਰ ਦੋਹਾਂ ਨੇ ਸ੍ਰਾਪ (ਸ਼ਾਪ) ਦਿੱਤਾ ਕਿ ਉਰਵਸੀ ਪ੍ਰਿਥਿਵੀ ਉੱਤੇ ਜਨਮਕੇ ਰਾਜਾ ਪੁਰੂਰਵਾ ਦੀ ਇਸਤ੍ਰੀ ਹੋਵੇ.

ਉਰਵਸੀ ਅਤੇ ਪੁਰੂਰਵਾ ਦੇ ਪ੍ਰੇਮ ਦੀ ਕਥਾ ਸ਼ਤਪਥ ਬ੍ਰਾਹਮਣ ਵਿੱਚ ਆਉਂਦੀ ਹੈ, ਅਤੇ ਕਵਿ ਕਾਲੀਦਾਸ ਨੇ ਭੀ "ਵਿਕ੍ਰਮੋਰਵੰਸ਼ੀਯ" ਨਾਟਕ ਵਿੱਚ ਉੱਤਮ ਰੀਤਿ ਨਾਲ ਇਹ ਪ੍ਰਸੰਗ ਲਿਖਿਆ ਹੈ. ਪਦਮ ਪੁਰਾਣ ਵਿੱਚ ਉਰਵਸੀ ਦੀ ਉਤਪੱਤੀ ਕਾਮਦੇਵ ਦੇ ਪੱਟ ਤੋਂ ਲਿਖੀ ਹੈ. "ਰੰਭਾ ਉਰਵਸੀ ਔਰ ਸਚੀ ਸੁ ਮੰਦੋਦਰੀ ਪੈ ਐਸੀ ਪ੍ਰਭਾ ਕਾਂਕੀ ਜਗ ਬੀਚ ਨ ਕਛੂ ਭਈ." (ਕ੍ਰਿਸਨਾਵ) ਦੇਖੋ, ਨਰਨਾਰਾਯਣ। ੩ ਨਿਰੁਕਤ ਵਿੱਚ ਬਿਜਲੀ ਦਾ ਨਾਉਂ ਭੀ ਉਰਵਸ਼ੀ ਹੈ। ੪ ਜੁਗਨੀ. ਧੁਕਧੁਕੀ. ਛਾਤੀ ਤੇ ਲਟਕਣ ਵਾਲਾ ਗਹਿਣਾ.

**ਊਰਵਾਰ.** ਉਰਲਾ ਕੰਢਾ। ੨ ਭਾਵ, ਇਹ ਲੋਕ. "ਬਿਖਿਆ ਅੰਦਰਿ ਪਚਿਮੁਏ ਨਾ ਉਰਵਾਰੁ ਨ ਪਾਰੁ." (ਸ੍ਰੀ ਮ: ੩) ੩ ਉਸਪਾਰ. ਪਰਲਾ ਕੰਢਾ. ਭਾਵ—ਪਰਲੋਕ. "ਇਸੁ ਤਨ ਧਨ ਕੀ ਕਵਨ ਵਡਾਈ? ਧਰਨਿ ਪਰੈ, ਉਰਵਾਰਿ ਨ ਜਾਈ." (ਗਉ ਕਬੀਰ)

**ਊਰਵਾਰਪਾਰ.** ਉਰਲਾ ਅਤੇ ਪਰਲਾ ਕੰਢਾ। ੨ ਭਾਵ—ਇਹ ਲੋਕ ਅਤੇ ਪਰਲੋਕ. ਦੇਖੋ, ਊਰਵਾਰ.

**ਊਰਵਾਰਪਾਰ ਕੇ ਦਾਨੀ.** ਲੋਕ ਪਰਲੋਕ ਦੇ ਗ੍ਯਾਤਾ ਸਾਧੁਜਨ। ੨ ਭਾਵ—ਚਿਤ੍ਰਗੁਪਤ. "ਉਰਵਾਰਪਾਰ ਕੇ ਦਾਨੀਆ! ਲਿਖਲੇਹੁ ਆਲਪਤਾਲੁ। ਮੋਹਿ ਜਮਡੰਡੁ ਨ ਲਗਈ." (ਗਉ ਰਵਿਦਾਸ)

**ਊਰਵਾਰਿ.** ਕ੍ਰਿ. ਵਿ- ਇਸ ਕੰਢੇ. ਉਰਲੇ ਕਿਨਾਰੇ। ੨ ਉਸ ਪਾਸੇ. ਪਰਲੇ ਕੰਢੇ. ਦੇਖੋ, ਊਰਵਾਰ ੩.

**ਊਰਵਾਰੁ.** ਦੇਖੋ, ਊਰਵਾਰ.

**ਊਰਵਿਜ.** ਸੰਗ੍ਯਾ—ਉਰਵੀ (ਪ੍ਰਿਥਿਵੀ) ਤੋਂ ਉਪਜਿਆ, ਬਿਰਛ ਅਤੇ ਘਾਹ. (ਸਨਾਮਾ)

**ਊਰਵਿਜ ਚਰ ਰਿਪੁ.** ਉਰਵਿਜ (ਘਾਹ) ਚਰਣ ਵਾਲਾ ਮ੍ਰਿਗ. ਉਸ ਦਾ ਰਿਪੁ (ਵੈਰੀ) ਸ਼ੇਰ. (ਸਨਾਮਾ)

**ਊਰਵੀ.** ਦੇਖੋ, ਊਰਬੀ.

**ਊਰਾ.** ਸੰਗ੍ਯਾ—ਉਰਲਾ ਪਾਸਾ. ਉਰਾਰ. "ਪਰਾ ਉਰਾ ਲਖ ਲਿਯਤ ਪਛਾਨਹੁ." (ਨਾਪ੍ਰ) ੨ ਭਾਵ—ਇਹ ਲੋਕ.

**ਊਰਾਹਨ**
**ਊਰਾਹਨਾ** } ਸੰਗ੍ਯਾ—ਉਪਾਲੰਭ. ਉਲਾਂਭਾ. "ਕਾਹਿਕੇ ਕਾਜ ਉਰਾਹਨ ਰੀ ਸਹਿ?" (ਕ੍ਰਿਸਨਾਵ)
**ਊਰਾਹਨੋ**

**ਊਰਾਂਭਾ.** ਦੇਖੋ, ਉਲਾਂਭਾ. "ਗ੍ਰਿਹ ਕੇ ਲੋਗ ਉਰਾਂਭੇ ਦੇਹੀਂ." (ਚਰਿਤ੍ਰ ੩੩)

**ਊਰਾਰ.** ਸੰਗ੍ਯਾ—ਉਰਲਾ ਪਾਰ. ਆਪਣੀ ਵੱਲ ਦਾ ਕੰਢਾ। ੨ ਭਾਵ—ਇਹ ਲੋਕ. ਦੇਖੋ, ਊਰਵਾਰ.

**ਊਰਿ.** ਛਾਤੀ ਉੱਪਰ. ਸੀਨੇ ਉਪਰ. ਦੇਖੋ, ਉਰ. "ਹਰਿ ਕੇ ਚਰਨ

ਹਿਰਦੇ ਉਰਿ ਧਾਰਿ." (ਗਉ ਮ: ੫) ੨ ਦਿਲ ਮੇ. ਹਿਰਦੇ ਵਿੱਚ. "ਹਰਿ ਰਾਖੈ ਉਰਿ ਧਾਰਿ." (ਸ੍ਰੀ ਮ: ੩)

**ਉਰਿਣ, ਉਰਿਣਤ** ਸੰ. उऋण. ਵਿ—ਰਿਣ ਰਹਿਤ. ਜਿਸ ਦੇ ਸਿਰ ਕਰਜ ਨਹੀਂ. "ਉਰਿਣਤ ਹੋਏ ਭਾਰ ਉਤਾਰੇ." (ਭਾਗੁ)

**ਉਰੁ, ਉਰੂ** ਸੰ. उरु. ਸੰਗ੍ਯਾ—ਪੱਟ. ਜੰਘਾ। ੨ ਵਿ—ਚੌੜਾ। ੩ ਲੰਮਾ। ੪ ਉੱਚਾ। ੫ ਵੱਡਾ।

**ਉਰੂਜ.** ਅ਼ عروج ਸੰਗ੍ਯਾ—ਉੱਨਤਿ. ਤਰੱਕੀ. ਵ੍ਰਿੱਧਿ। ੨ عروض .ਉਰੂਜ ਛੰਦਵਿਦ੍ਯਾ. ਖ਼ਲੀਲ ਬਿਨ ਅਹ਼ਿਮਦ .ਉਰੂਜ (ਮੱਕਾ) ਨਿਵਾਸੀ ਇਸ ਵਿਦ੍ਯਾ ਦਾ ਆਚਾਰਯ ਸੀ, ਇਸ ਕਰਕੇ ਨਾਉਂ .ਉਰੂਜ ਪੈ ਗਿਆ. ਜਿਵੇਂ ਪਿੰਗਲ ਰਿਖੀ ਕਰਕੇ ਸ਼ਾਸਤ੍ਰ ਦਾ ਨਾਉਂ ਪਿੰਗਲ ਪਿਆ.

**ਉਰੇ.** ਕ੍ਰਿ. ਵਿ—ਉਰਲੇ ਪਾਸੇ. ਇਸ ਓਰ। ੨ ਭਾਵ, ਇਸ ਲੋਕ ਵਿੱਚ। ੩ ਪਰੇ. ਅਗਲੀ ਤਰਫ.

**ਉਰੇਬ.** ਫ਼ਾ اریب ਅਰੇਬ਼ ਵਿ—ਟੇਢਾ। ੨ ਪੇਚਦਾਰ। ੩ ਕਪਟੀ.

**ਉਰੋਜ.** ਸੰ. ਸੰਗ੍ਯਾ—ਉਰ (ਛਾਤੀ) ਵਿੱਚ ਪੈਦਾ ਹੋਣ ਵਾਲਾ. ਕੁਚ. ਥਣ (ਸ੍ਤਨ) ਮੰਮਾ.

**ਉਲ.** ਅ਼ ال ਅਲ. ਪ੍ਰਤ੍ਯ—ਇਹ ਅ਼ਰਬੀ ਨਾਵਾਂ ਦੇ ਮੁੱਢ ਵਿਸ਼ੇਸਤਾ (ਖ਼ਸੂਸੀਯਤ) ਪ੍ਰਗਟ ਕਰਨ ਲਈ ਆਉਂਦਾ ਹੈ. ਜਿਵੇਂ ਅਲਕ਼ੁਰਾਨ. ਪਰ ਸੰਧਿ ਵਿੱਚ ਆਇਆ ਹੋਇਆ ਇਜਾਫਤ ਦੀ ਥਾਂ ਅਰਥ ਦਿੰਦਾ ਹੈ ਅਤੇ ਉੱਚਾਰਣ 'ਉਲ' ਹੋ ਜਾਂਦਾ ਹੈ. ਜਿਵੇਂ "ਹਮੇਸੁਲ ਸਲਾਮੇ." (ਜਾਪੁ) ਨਿੱਤ ਕਾਇਮ ਰਹਿਣ ਵਾਲਾ ਹੈ। ੨ ਸੰ. उल्. ਧਾ—ਜਲਨਾ. ਦਗਧ ਹੋਣਾ। ੩ ਦੇਖੋ, ਉੱਲ.

**ਉਲਸ.** ਤੁਰ. الش ਉਲੁਸ਼. ਅਥਵਾ ਉਲੁਸ਼. ਸ਼ਾਹੀ ਦਸ੍ਤਰਖ਼੍ਵਾਨ ਤੋਂ ਪ੍ਰਾਪਤ ਹੋਇਆ ਪ੍ਰਸਾਦ (provisions from the royal table) ੨ ਭਾਵ—ਸਤਿਗੁਰਾਂ ਦਾ, ਸ਼ੀਤ ਪ੍ਰਸਾਦ. ਉੱਛਿਸ਼੍ਟ. "ਉਲਸ ਪਿਆਲੈ ਖਰੀ ਖੁਮਾਰੀ." (ਭਾਗੁ)

**ਉਲਸਤ, ਉਲਸਿਤ, ਉਲਹਤ** ਸੰ. उल्लसित. ਵਿ—ਪ੍ਰਕਾਸ਼ਿਤ. ਚਮਕਦਾ। ੨ ਆਨੰਦ ਸਹਿਤ. ਪ੍ਰਸੰਨ.

**ਉਲਹਨਾ.** ਦੇਖੋ, ਉਪਾਲੰਭ ਅਤੇ ਉਰਾਹਨਾ.

**ਉਲਕਾ.** ਸੰ. उल्का. ਸੰਗ੍ਯਾ—ਪ੍ਰਕਾਸ਼ ਦੀ ਰੇਖਾ। ੨ ਚੁਆਤੀ. ਮੁਰਿਆਤ। ੩ ਆਕਾਸ਼ ਤੋਂ ਡਿਗਦਾ ਤਾਰਾ. Meteorite (Shooting star).[1] ਲੂਕ। ਦੇਖੋ, ਉਲ ੨.

**ਉਲਕਾਪਾਤ.** ਸੰਗ੍ਯਾ—ਆਕਾਸ਼ ਤੋਂ ਅੰਗਾਰਾਂ ਦਾ ਡਿਗਣਾ. ਜੋ ਪੁਰਾਣਾ ਵਿੱਚ ਅਪਸਗਨ ਮੰਨਿਆ ਹੈ. "ਉਲਕਾਪਾਤ ਹੋਤ ਆਕਾਸਾ." (ਚਰਿਤ੍ਰ ੪੦੫)। ੨ ਦੇਖੋ, ਉਲਕਾ ੩.

**ਉਲਗਣੇ.** ਮਰਾ. ਕ੍ਰਿ—ਸਮਾਪਤ ਕਰਨਾ। ੨ ਬੰਦ ਕਰਨਾ। ੩ ਸੰਬਰਨਾ। ੪ ਮਾਂਜਣਾ.

**ਉਲਝਣ, ਉਲਝਨ** ਦੇਖੋ, ਉਰਝਨ. "ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ." (ਗਉ ਅ: ਮ: ੫) ਦੇਖੋ. ਬਾਧਬੁਧਿ। ੨ ਸੰਗ੍ਯਾ—ਗੁੰਝਲ. ਅੜਚਨ. ਪੇਚਦਾਰ ਗੱਲ. ਉਲਝਾਉ ਦੀ ਬਾਤ.

**ਉਲਝੇਰਾ, ਉਲਝੇੜਾ** ਸੰਗ੍ਯਾ—ਉਲਝਾਉ। ੨ ਟੇਢਾ ਝਗੜਾ। ੩ ਬੰਧਨਰੂਪ ਕਰਮ.

**ਉਲਟ.** ਵਿ—ਵਿਰੁੱਧ. ਵਿਪਰੀਤ. "ਉਲਟ ਭਈ ਜੀਵਤ ਮਰਿ ਜਾਗਿਆ." (ਗਉ ਅ: ਮ: ੧) ੨ ਕ੍ਰਿ. ਵਿ—ਪਲਟਕੇ. ਮੁੜ (ਹਟ) ਕੇ. "ਅਬ ਮਨ ਉਲਟਿ ਸਨਾਤਨ ਹੂਆ." (ਗਉ ਕਬੀਰ)

**ਉਲਟਨਾ.** ਸੰ. उल्लुण्ठन—ਉੱਲੁੰਠਨ. ਕ੍ਰਿ—ਮੋੜਨਾ. ਪਰਤਣਾ. "ਮਨੂਆ ਉਲਟਿ ਸੁੰਨ ਮਹਿ ਗਹੈ." (ਰਾਮ ਬੇਣੀ) ੨ ਹੇਠ ਉੱਪਰ ਕਰਨਾ.

**ਉਲਟਾ.** ਵਿ—ਵਿਪਰੀਤ। ੨ ਮੂਧਾ.

**ਉਲਟਾ ਸੇਵਕ.** ਸੰਗ੍ਯਾ—ਕਿਸੇ ਵਸ੍ਤੁ ਦੇ ਬਦਲੇ ਖਰੀਦਿਆ ਹੋਇਆ ਦਾਸ. ਜ਼ਰਖ਼ਰੀਦ ਗ਼ੁਲਾਮ. "ਸੰਤਨ ਕੇ ਹਮ ਉਲਟੇ ਸੇਵਕ." (ਧਨਾ ਨਾਮਦੇਵ) ੨ ਸੰਸਾਰੀ ਸੇਵਕਾਂ ਤੋਂ ਉਲਟੀ ਰੀਤਿ ਦਾ ਸੇਵਕ. ਸੁਆਰਥ (ਸ੍ਵਾਰਥ) ਰਹਿਤ ਸੇਵਾ ਕਰਨ ਵਾਲਾ.

**ਉਲਟਿ.** ਕ੍ਰਿ. ਵਿ—ਉਲਟਕੇ. ਪਰਤਕੇ. "ਉਲਟਿ ਕਮਲੁ ਅੰਮ੍ਰਿਤਿ ਭਰਿਆ." (ਮ: ੧ ਵਾਰ ਮਲਾ)

**ਉਲਟੀ.** ਵਿ—ਵਿਰੁੱਧ. ਵਿਪਰੀਤ. "ਸਤਿਗੁਰੁ ਮਿਲਿਐ ਉਲਟੀ ਭਈ" (ਸ੍ਰੀ ਮ: ੩) ੨ ਸੰਗ੍ਯਾ—ਡਾਕੀ. ਵਮਨ. ਛਰਦਿ. ਕ਼ਯ (ਕ਼ੈ) ਮੇਦੇ ਵਿੱਚ ਜਾਕੇ, ਪਰਤਕੇ ਬਾਹਰ ਆਉਂਦੀ ਹੈ, ਇਸ ਲਈ ਨਾਉਂ 'ਉਲਟੀ' ਹੈ.

**ਉਲਟੀ ਗੰਗਾ ਵਹਿਣੀ.** ਭਾਵ—ਕਿਸੇ ਰੀਤਿ ਦਾ ਧਰਮ ਅਤੇ ਲੋਕ ਵਿਰੁੱਧ ਹੋਣਾ.

**ਉਲਟੀਲੇ ਸਕਤਿ ਸਹਾਰੰ.** (ਰਾਮ ਕਬੀਰ) ਜਦ ਪ੍ਰਾਣਵਾਯੁ ਬਲ ਕਰਕੇ ਉਲਟਾਈ, ਭਾਵ—ਉੱਪਰ ਨੂੰ ਖਿੱਚੀ.

---

[1] SACRED STONES FROM HEAVENS THEIR ORIGIN.

So far, no satisfactory explanation of the formation of the meteorite has been offered. Mineralogists have put forward theories and have asked themselves questions which no one has been able to answer.

"Have meteorites been ejected from volcanoes on the moon or on the planets?"

Have they been ejected from sun or stars, or may they, perchance, be the relics of an exploded planet or satelite on the outlying remnants of disrupted star?"

"Are they the scattered constituents of a disintegrated comet, or have they collected in the wide domain of space from fine particles of matter as raindrops gather in the atmosphere?"

Meteors are often called shooting stars, for they

P.T.O

**ਉਲਟੇ ਸੇਵਕ.** ਦੇਖੋ, ਉਲਟਾ ਸੇਵਕ.

**ਉਲਥਨਾ.** ਕ੍ਰਿ—ਉਤਰਨਾ. ਦੂਰ ਹੋਣਾ. ਮਿਟਣਾ। ੨ ਹੇਠ ਲਹਿਣਾ. "ਸਰ ਹੰਸ ਉਲਥੜੇ ਆਇ." (ਸ੍ਰੀ ਮ: ੧ ਪਹਿਰੇ) "ਆਇ ਉਲਥੇ ਹੰਝ." (ਸ. ਫਰੀਦ) ੩ ਹੇਠ ਉੱਪਰ ਕਰਨਾ. ਪਰਤਣਾ।

are rarely seen for longer than a couple of seconds. The majority of them do not reach the earth but explode. It has been estimated that the amount of cosmic matter with which the earth is bombarded each year amounts to 20,000 tones. Most of this reaches our planet in the form of dust. This dust is found everywhere, in the ocean bed, on the tops of mountains, at the Poles and in the deserts. The largest known mateorite fell in Mexico and weighed over 50 tons.

Meteors and meteorites are often used as interchangeable terms although mateor is usually the term applied to the heavenly bodies which explode before they reach the earth, while the meteorite is a solid stone. Meteorites are formed from various minerals and metals. Many are almost entirely composed of iron and nickle, while others are of olivine and bronzite. Another type has stony minerals embedded in a metallic matrix. In almost every case the outer covering of the stone is pitted with holes which are caused by the velocity at which it rushes through the sky a speed of from 10 to 45 miles a second or 2,000 times that of an express train. The meteorite appears as a streak of light flashing across the heavens.

The first attempt to investigate scientifically the origin and composition of these "sky" stones was made by the Chinese in 644 B.C. no further efforts seem to have been made until Biot, a French mineralogist, studied the great fall of meteorites in Normandy in 1803. Over 2000 stones, some of which were still hot, rained down in the mighty shower and gave Biot an excellent opportunity to prove his theory that they were of extra terrestrial origin. Until then mineralogists had held divergent opinions about their formation, the most general of which was that they had been ejected from the crater of a volcano and had travelled a considerable distance through space before returning to the earth. This theory could not be proved because no volcanic rocks had been ejected at the tremendous velocity which would be necessary to carry them to such heights. Besides, the minerals of which meteorites are composed are not similar to those which are discharged from a volcano. Another school of scientists

confused the meteorite with the thunderbolt.

Biot's investigations aroused great interest, as he proved that these sky stones alone among natural phenomena enabled the scientists to study materials created in worlds other than ours.

The falling of meteorites was mentioned in some of the earliest documents extant, but the first authentic record is that in the book of Joshua, where it is written : "The Lord cast down great stones from heaven."

Most famous of all sky stones is that built into the Kaaba at Mecca. It is the inner shrine of the Great Mosque, which is only thrown open to the faithful three times a year. This "black stone" is believed to have fallen from heaven with Adam.

Cybele, Mother of the gods, who was worshipped in Phyrgia, was a black conical shaped stone which had a rough resemblance to a woman. In 204 B.C., it was transferred to Rome in the hope that it would bring good fortune to the state.

The Diana of the Ephesians "which fell down from Jupiter" is now thought to have been a meteor similar of the stature of Cybele and not the carved image of ancient belief.

Modern man no longer bows down to the meteorite as an image of his god, but he is prepared to worship the treasure it often contains for it is the home of the diamond. The metallic stones of the meteors are subject to the same conditions as the earth which cause the carbon to crystallize and produce diamonds. The Canon Diablo meteorite which fell in Arizona and bored itself a crater three quarters of a mile in diameter and 600 feet deep was filled with diamonds worth hundreds to thousands of pounds. This started the theory that all our diamonds had come from the sky, but it was easily disproved. (Three Arts, March 1932)

੪ ਅਨੁਵਾਦ ਕਰਨਾ. ਇੱਕ ਬੋਲੀ ਤੋਂ ਦੂਜੀ ਬੋਲੀ ਵਿੱਚ ਕਰਨਾ.

**ਉਲਥਾ.** ਸੰਗਯਾ—ਅਨੁਵਾਦ. ਤਰਜੁਮਾ। ੨ ਦੇਖੋ, ਉਲਥਨਾ.

**ਉਲਫ਼ਤ.** ਅ਼ الفت ਸੰਗਯਾ—ਪ੍ਰੇਮ. ਪਿਆਰ. ਮੁਹੱਬਤ। ੨ ਦੋਸ੍ਤੀ. ਮਿਤ੍ਰਤਾ.

**ਉਲਮਾ** / **ਉਲਮਾਉ** / **ਉਲਮਾਵ** } ਅ਼ علما ਵਿ—ਆ਼ਲਿਮ ਦਾ ਬਹੁ ਵਚਨ. ਵਿਦ੍ਵਾਨ. ਪੰਡਿਤ. ਡਾਕਟਰ. ਹ਼ੁਕਮਾ."ਚੌਦਾ ਸੈ ਉਲਮਾਵਨ ਰਾਖੇ." (ਗੁਪ੍ਰਸੂ)

**ਉਲਰਨਾ.** ਕ੍ਰਿ—ਉਛਲਨਾ। ੨ ਪਿਛਲੇ ਪੈਰ ਨੀਵੇਂ ਕਰਕੇ ਅਗਲੇ ਪੈਰਾਂ ਨੂੰ ਉਭਾਰਨਾ। ੩ ਗੱਡੇ ਆਦਿਕ ਦਾ ਅੱਗਾ ਉੱਚਾ ਅਤੇ ਪਿੱਛਾ ਨੀਵਾਂ ਹੋਣਾ.

**ਉਲਵੀ.** ਅ਼ علوی ਸੰਗਯਾ—ਉ਼ਲਾ (ਬਲੰਦੀ) ਵਾਲਾ. ਉੱਚਾ. ਭਾਵ—ਨਛਤ੍ਰ (ਨਕ੍ਸ਼ਤ੍ਰ) ੨ ਫ਼ਰਿਸ਼੍ਤਾ। ੩ ਅ਼ਲਵੀ. ਅ਼ਰਬ ਦੇਸ਼ ਦੇ ਉੱਪਰਲੇ ਭਾਗ ਦਾ ਬਾਸ਼ਿੰਦਾ। ੪ ਹਜਰਤ ਅ਼ਲੀ ਦੀ ਵੰਸ਼ ਵਿੱਚ ਹੋਣ ਵਾਲਾ, ਪਰ ਜੋ ਬੀਬੀ ਫ਼ਾਤਿਮਾ ਦੀ ਔਲਾਦ ਨਹੀਂ.

**ਉਲਾਸ.** ਸੰ. उल्लास—ਉੱਲਾਸ. ਸੰਗ੍ਯਾ—ਪ੍ਰਕਾਸ਼. ਚਮਤਕਾਰ। ੨ ਉਮੰਗ. ਚਾਉ. "ਖਾਤ ਪੀਤ ਵਰਤੈ ਅਨਦ ਉਲਾਸ." (ਸੁਖਮਨੀ) ੩ ਹੌਸਲਾ. ਉਤਸਾਹ. "ਰਣ ਦੇਖਿ ਸੂਰੇ ਚਿਤਿ ਉਲਾਸ." (ਬਸੰ ਮ: ੫) "ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ." (ਗਉ ਵਾਰ ੨ ਮ: ੫) ੪ ਸੁਖ. ਆਨੰਦ। ੫ ਗ੍ਰੰਥ ਦਾ ਪਰਵ. ਕਾਂਡ. ਅਧ੍ਯਾਯ। ੬ ਇੱਕ ਅਰਥਾਲੰਕਾਰ. ਇੱਕ ਦੇ ਗੁਣ ਅਥਵਾ ਦੋਸ ਤੋਂ ਦੂਸਰੇ ਵਿੱਚ ਗੁਣ ਅਥਵਾ ਦੋਸ ਦਾ ਹੋਣਾ ਦਿਖਾਇਆ ਜਾਵੇ, ਇਹ "ਉੱਲਾਸ" ਦਾ ਰੂਪ ਹੈ. "ਏਕਹਿ ਕੇ ਗੁਣ ਦੋਸ ਤੈਂ ਔਰੈ ਕੋ ਗੁਣ ਦੋਸ। ਵਰਣਤ ਯੌਂ ਉੱਲਾਸ ਹੈਂ ਜੋ ਪੰਡਿਤ ਮਤਿ ਕੋਸ." (ਲਲਿਤ ਲਲਾਮ) ਇਸ ਅਲੰਕਾਰ ਦੇ ਚਾਰ ਭੇਦ ਹਨ:—

(ੳ) ਗੁਣ ਤੋਂ ਗੁਣ ਦਾ ਹੋਣਾ.

ਉਦਾਹਰਣ—

ਗੁਣੀ ਗੁਣੀ ਮਿਲਿ ਲਾਹਾ ਪਾਵਸਿ,
ਗੁਰਮੁਖਿ ਨਾਮ ਵਡਾਈ. (ਭੈਰ ਮ: ੧)
ਗੰਗਾ ਜਮਨਾ ਗੋਦਾਵਰੀ ਸਰਸੁਤੀ,
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਂਈ,
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ.
(ਮਲਾ ਮ: ੪)

(ਅ) ਦੋਸ ਤੋਂ ਗੁਣ.

ਉਦਾਹਰਣ—

ਸਫਲ ਬਿਰਛ ਫਲ ਦੇਤ ਜਸੋਂ ਪਖਾਨ ਮਾਰੇ
ਸਿਰ ਕਰਵਤ ਸਹਿ ਹੋਤ ਪਾਰ ਪਾਰ ਹੈ,
ਸਾਗਰ ਸੇ ਕਾਢ ਮੁਖ ਫੋਰਿਯਤ ਸੀਪ ਕੋ ਜਸੋਂ
ਦੇਤ ਮੁਕਤਾਹਲ ਅਵਗਯਾ ਨ ਵਿਚਾਰ ਹੈ,
ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ
ਮਾਨਕ ਅਮੋਲ ਹੀਰਾ ਪਰਉਪਕਾਰ ਹੈ,
ਊਖ ਮੇਂ ਪਿਯੂਖ ਜਸੋਂ ਪ੍ਰਗਾਸ ਹੋਤ ਕੋਲੂ ਪਚੇ
ਅਵਗੁਨ ਕੀਏ ਗੁਨ ਸਾਧੁਨ ਕੇ ਦ੍ਵਾਰ ਹੈ.
(ਭਾਗੁਕ)

(ੲ) ਗੁਣ ਤੋਂ ਦੋਸ.

ਉਦਾਹਰਣ—

ਧਨੁ ਜੋਬਨੁ ਦੁਇ ਵੈਰੀ ਹੋਏ, ਜਿਨ੍ਹੀ ਰਖੇ ਰੰਗੁ ਲਾਇ.
(ਆਸਾ ਅ: ਮ: ੧)

ਸਦਨ ਵਿਭੂਤਿ ਅਪਰ ਕੇ ਦੇਖੀ,
ਪੀਰਾ ਪਾਵਹਿਂ ਰਿਦੇ ਵਿਸੇਖੀ.
(ਨਾਪ੍ਰ)

ਛਮੀ ਪੁਰਖ ਕੇ ਕਾਜ ਉਦਾਰਾ,
ਨਸ੍ਰ ਹੋਤ ਜਿਮਿ ਅਗਨੀ ਪਾਰਾ,
ਤਿਸ ਕੋ ਸਕਲ ਕਰਹਿ ਅਪਰਾਧਾ,
ਡਰ ਕੋ ਛੋਰ ਦੇਤ ਹੈਂ ਬਾਧਾ.
(ਗੁਪ੍ਰਸੂ)

(ਸ) ਦੋਸ ਤੋਂ ਦੋਸ.

ਉਦਾਹਰਣ—

ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋਦੁਖੁ ਕਮਾਇਆ.
(ਮਾਰੂ ਸੋਲਹੇ ਮ: ੩)
ਪਰ ਦੁਖ ਪਿਖਕਰ ਹੋਤ ਹੈਂ ਦੁਖੀ ਸੰਤ ਮਨ ਮਾਂਹਿ.
(ਅਲੰਕਾਰ ਸਾਗਰ ਸੁਧਾ)

੭ ਦੇਖੋ, ਕਲਸ ੪.

**ਉਲਾਸਾ** / **ਉਲਾਸੀ** } ਵਿ—ਉੱਲਾਸਿਤ. ਖ਼ੁਸ਼. ਪ੍ਰਸੰਨ. "ਜਿਉਂ ਮੀਨਾ ਜਲ ਮਾਹਿ ਉਲਾਸਾ." (ਗਉ ਅ: ਮ: ੧)

**ਉਲਾਸੁ.** ਦੇਖੋ, ਉਲਾਸ.

**ਉਲਾਹ** / **ਉਲਾਹਨ** } ਕ੍ਰਿ—ਉਤਾਰਨਾ। ੨ ਹਟਾਉਣਾ. ਮਿਟਾਉਣਾ. ਨਿਵ੍ਰਿੱਤ ਕਰਨਾ. "ਹਭੇ ਡੁੱਖ ਉਲਾਹਿ." (ਵਾਰ ਜੈਤ) "ਸਗਲੀ ਤ੍ਰਿਸਨ ਉਲਾਹੀ, ਸੰਤਹੁ!" (ਰਾਮ ਅ: ਮ: ੫)

**ਉਲਾਹਨਾ** / **ਉਲਾਹਨੋ** } ਸੰਗ੍ਯਾ—ਉਪਾਲੰਭ. ਉਲਾਂਭਾ. "ਲਾਖ ਉਲਾਹਨੇ ਮੋਹਿ." (ਬਿਹਾ ਛੰਤ ਮ: ੫) "ਉਲਾਹਨੋ ਮੈ ਕਾਹੂ ਨ ਦੀਓ." (ਨਟ ਮ: ੫)

**ਉਲਾਹਿ.** ਕ੍ਰਿ. ਵਿ—ਉਤਾਰਕੇ। ੨ ਉਮੰਗ (ਉਲਾਸ) ਸਹਿਤ ਹੋਕੇ.

**ਉਲਾਹਿਅਮੁ.** ਮੈ ਉਤਾਰਦਿੱਤਾ. ਮੈ ਲਾਹੇ (ਉਤਾਰੇ). "ਹਭੇ ਡੁਖ ਉਲਾਹਿਅਮੁ." (ਵਾਰ ਮਾਰੂ ੨ ਮ: ੫)

**ਉਲਾਹੀ.** ਉਤਾਰੀ. ਲਾਹੀ. ਦੇਖੋ, ਉਲਾਹਨ.

**ਉਲਾਣਾ.** ਵਿ—ਪਲਾਣ ਬਿਨਾ. ਕਾਠੀ ਅਤੇ ਤਹਿਰੂ ਬਿਨਾ ਘੋੜਾ ਆਦਿਕ. "ਜੀਨ ਤੁਰੰਗਮ ਪਾਇ ਨਿਕਾਰਾ। ਕਿਧੌਂ ਉਲਾਣਾ ਲੀਨ ਸਿਧਾਰਾ?" (ਗੁਪ੍ਰਸੂ)

**ਉਲਾਦ.** ਦੇਖੋ, ਔਲਾਦ.

**ਊਲਾਂਭਾ | ਊਲਾਮਾ** ਉਲਾਹਨਾ. ਤਾਨਾ. ਦੇਖੋ, ਉਪਾਲੰਭ. "ਊਲਾਮੇ ਜੀਅ ਸਹੇ." (ਆਸਾ ਫਰੀਦ)

**ਊਲਾਰਣਾ.** ਕ੍ਰਿ—ਉਭਾਰਨਾ. ਉਠਾਉਣਾ। ੨ ਪਿਛਲਾ ਪਾਸਾ ਨੀਵਾਂ ਅਤੇ ਅਗਲਾ ਪਾਸਾ ਉੱਚਾ ਕਰਨਾ.

**ਊਲਾਰਾ.** ਸੰਗਯਾ—ਉਭਾਰ. ਉਠਾਨ। ੨ ਉਮੰਗ.

**ਊਲੀਚਣਾ | ਊਲੀਚਨ** ਸੰ. उल्लुञ्चन—ਉੱਲੁੰਚਨ. ਕ੍ਰਿ—ਕੁਲੰਜਨਾ. ਹੱਥ ਅਥਵਾ ਬਰਤਨ ਨਾਲ ਪਾਣੀ ਬਾਹਰ ਕੱਢਣਾ. "ਸੀਪ ਨ ਸਿੰਧੁ ਉਲੀਚਿਯੇ, ਰਜ ਕਨ ਗਿਨੇ ਨ ਜਾਹਿ." (ਗੁਪ੍ਰਸੂ) ੨ ਛਿੜਕਨਾ. ਤ੍ਰੌਂਕਣਾ. "ਮਹਾਂ ਸੁਗੰਧ ਉਲੀਚਨ ਕਰਕੈ." (ਗੁਪ੍ਰਸੂ)

**ਊਲੂ | ਊਲੂਕ** ਸੰ. उलूक. ਸੰਗਯਾ—ਉੱਲੂ. ਪੇਚਕ. ਘੁਕ। ੨ ਵੈਸ਼ੇਸਿਕ ਸ਼ਾਸਤ੍ਰ ਦੇ ਕਰਤਾ (ਕਣਾਦ) ਦਾ ਦੂਜਾ ਨਾਉਂ. ਦੇਖੋ, ਕਣਾਦ ਅਤੇ ਖਟ ਸਾਸਤ੍ਰ.

**ਊਲੂਕ ਦਰਸ਼ਨ.** ਸੰ. ਔਲੂਕ੍ਯ ਦਰਸ਼ਨ-औलूक्य दर्शन. ਵੈਸ਼ੇਸਿਕ ਦਰ਼ਸ਼ਨ. ਦੇਖੋ, ਊਲੂਕ ੨ ਅਤੇ ਖਟਸਾਸਤ੍ਰ.

**ਊਲੂਖਲ.** ਦੇਖੋ, ਉਖਲੀ.

**ਊਲੂਪੀ.** ਸੰਗਯਾ—ਏਰਾਵਤ ਕੁਲ ਦੇ ਕੌਰਵ੍ਯ ਨਾਗ ਦੀ ਪੁਤ੍ਰੀ, ਜਿਸ ਨਾਲ ਅਰਜੁਨ ਨੇ ਨਾਗਲੋਕ[1] ਵਿੱਚ ਜਾਕੇ ਵਿਆਹ ਕੀਤਾ. ਇਸ ਦੇ ਉਦਰ ਤੋਂ ਮਹਾਂਵੀਰ ਵਭ੍ਰੁਵਾਹਨ ਪੁਤ੍ਰ ਜਨਮਿਆ. ਤ੍ਰਿਪੁਰਾ ਦੇ ਰਾਜਾ ਆਪਣੇ ਤਾਈਂ ਉਲੂਪੀ ਦੇ ਪੁਤ੍ਰ ਵਭ੍ਰੁਵਾਹਨ ਦੀ ਉਲਾਦ ਮੰਨਦੇ ਹਨ.

**ਊਲੇਂਹਦੜਾ.** ਦੇਖੋ, ਊਲੇਹਾ.

**ਊਲੇਹਨ.** ਦੇਖੋ, ਅਵਲੇਹਨ.

**ਊਲੇਹਾ.** ਸੰਗਯਾ—ਊਲੇਂਹਦੜਾ. ਇੱਕ ਪ੍ਰਕਾਰ ਦਾ ਜੰਗਲੀ ਘਾਹ, ਜੋ ਬਰਸਾਤ ਵਿੱਚ ਉਗਦਾ ਹੈ. ਇਸ ਦੇ ਬੀਜ ਉੱਤੇ ਨਿੱਕੇ ਨਿੱਕੇ ਕੰਡੇ ਬਹੁਤ ਹੁੰਦੇ ਹਨ. ਜਰਾ ਛੂਹਿਣ ਤੋਂ ਅਜੇਹੇ ਚਿਮੜਦੇ ਹਨ ਕਿ ਔਖਿਆਂ ਉਤਰਦੇ ਹਨ। ੨ ਊਲੇਹੇ ਦਾ ਬੀਜ। ੩ ਊਲੇਹੇ ਵਾਂਙ ਚਿਮੜਨ ਵਾਲਾ ਆਦਮੀ.

**ਊਲੇਖ.** ਦੇਖੋ, ਉੱਲੇਖ.

**ਊਲੰਘਣਾ | ਊਲੰਘਨ** ਸੰ. उल्लङ्घन. ਲੰਘਣ ਦੀ ਕ੍ਰਿਯਾ. ਕਿਸੇ ਤੋਂ ਅੱਗੇ ਵਧਣਾ. ਕਿਸੇ ਦੇਸ ਅਥਵਾ ਨਦੀ ਪਹਾੜ ਆਦਿਕ ਤੋਂ ਪਾਰ ਪਹੁਚਣਾ. ਉੱਪਰਦੀਂ ਗੁਜ਼ਰਨਾ. "ਜੋਤਿ ਬਿਨਾ ਜਗਦੀਸ ਕੀ ਜਗਤ ਉਲੰਘੇ ਜਾਇ." (ਸ: ਕਬੀਰ) ੨ ਨਿਯਮ ਤੋੜਨਾ. ਕਾਇਦੇ ਤੋਂ ਲੰਘ ਜਾਣਾ। ੩ ਆਗਯਾ ਭੰਗ ਕਰਨੀ. ਹੁਕਮ ਉਦੂਲੀ ਕਰਨੀ.

**ਊੱਲ.** ਕਈ ਪੰਜਾਬੀ ਸਿਰਪੀੜ ਅਤੇ ਭੌਂਹਾਂ ਵਿੱਚ ਹੋਏ ਦਰਦ ਨੂੰ ਊੱਲ ਸਮਝਦੇ ਹਨ, ਪਰ ਊੱਲ ਨੇਤ੍ਰ ਰੋਗ ਦਾ ਇੱਕ ਭੇਦ ਹੈ. ਜਿਸ ਦਾ ਤਿੱਬੀ ਨਾਉਂ ضرۃالعین ਖ਼ੁਜਰਤੁਲਐ਼ਨ, ਡਾਕਟਰੀ Glaucoma, ਅਤੇ ਪ੍ਰਸਿੱਧ ਨਾਉਂ "ਸਬਜ਼ ਮੋਤੀਆਬਿੰਦ" ਹੈ.

ਜਦ ਅੱਖ ਦੀ ਧੀਰੀ ਵਿੱਚ ਰਤੂਬਤ ਅਧਿਕ ਪੈਦਾ ਹੁੰਦੀ ਹੈ ਤੇ ਰਚਦੀ ਘੱਟ ਹੈ, ਅਥਵਾ ਨੇਤ੍ਰ ਵਿੱਚ ਨਾਸੂਰ ਹੋ ਜਾਂਦਾ ਹੈ, ਜਾਂ ਅੱਖ ਦਾ ਮੋਤੀ ਕਿਸੇ ਸਦਮੇ ਕਰਕੇ ਠਿਕਾਣਿਓਂ ਹਿਲ ਜਾਂਦਾ ਹੈ, ਤਦ ਅੱਖ ਅੱਗੇ ਅੰਧੇਰਾ ਆਉਣ ਲਗਦਾ ਹੈ. ਡੇਲਾ ਕਰੜਾ ਹੋ ਜਾਂਦਾ ਹੈ, ਅੱਖ ਅਤੇ ਪੁੜਪੁੜੀ ਵਿੱਚ ਵਡੀ ਪੀੜ ਹੁੰਦੀ ਹੈ ਅਤੇ ਡੇਲੇ ਦੀ ਰੰਗਤ ਸੁਰਖ਼ ਹੋ ਜਾਂਦੀ ਹੈ, ਦੀਵੇ ਦੇ ਚੁਫੇਰੇ ਲਾਲ ਘੇਰਾ ਨਜਰ ਪੈਂਦਾ ਹੈ ਅਤੇ ਅੱਖ ਜੜ੍ਹ ਜੇਹੀ ਹੋ ਜਾਂਦੀ ਹੈ.

ਇਸ ਰੋਗ ਵਿੱਚ ਹਲਕਾ ਜੁਲਾਬ ਦੇਣਾ; ਪੁੜਪੁੜੀ ਤੇ ਜੋਕਾਂ ਲਾਉਣੀਆਂ, ਥੋੜੀ ਮਿਕਦਾਰ ਵਿੱਚ ਅਫੀਮ ਦੇਣੀ ਅਥਵਾ ਮਾਰਫੀਏ ਦੀ ਪਿਚਕਾਰੀ ਕਰਨੀ ਲਾਭਦਾਇਕ ਹੈ, ਪਰ ਸਭ ਤੋਂ ਚੰਗਾ ਇਹ ਹੈ ਕਿ ਕਿਸੇ ਲਾਇਕ ਡਾਕਟਰ ਤੋਂ ਅੱਖ ਦੇ ਅੰਬੀਆ ਪਰਦੇ ਦਾ ਉਪਰੇਸ਼ਨ ਕਰਵਾ ਦਿੱਤਾ ਜਾਵੇ, ਇਸ ਤੋਂ ਦਰਦ ਹਟ ਜਾਂਦਾ ਹੈ ਅਤੇ ਅੱਖ ਦੀ ਬਾਕੀ ਨਜਰ ਬਚ ਜਾਂਦੀ ਹੈ.

ਊੱਲ ਦੇ ਰੋਗੀ ਨੂੰ ਅਚਾਰ ਚਟਨੀਆਂ ਗਰਮ ਮਸਾਲੇ ਮੈਥੁਨ ਧੁੱਪ ਵਿੱਚ ਫਿਰਨਾ ਅਤੇ ਸ਼ਰਾਬ ਆਦਿਕ ਤੋਂ ਬਹੁਤ ਬਚਣਾ ਲੋੜੀਏ. ਨਰਮ ਹਲਕੀ ਗਿਜਾ ਅਤੇ ਦੁੱਧ ਪੀਣਾ ਅੱਛਾ ਹੈ. ਜਦ ਅੰਤੜੀ ਵਿੱਚ ਥੋੜੀ ਮੈਲ ਭੀ ਰੁਕੇ ਉਸ ਦੇ ਤੁਰਤ ਖਾਰਿਜ ਕਰਨ ਦਾ ਜਤਨ ਕਰਨਾ ਚਾਹੀਏ.

**ਊੱਲਾਸ.** ਦੇਖੋ, ਉਲਾਸ.

**ਊੱਲਾਲ.** ਇੱਕ ਮਾਤ੍ਰਿਕ ਛੰਦ. ਲੱਛਣ—ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ. ਪਹਿਲਾ ਵਿਸ਼੍ਰਾਮ ੧੫ ਤੇ, ਦੂਜਾ ੧੩ ਤੇ. ਛੱਪਯ ਛੰਦ ਦੇ ਅੰਤ ਜੋ ਦੋ ਤੁਕਾਂ ਹੁੰਦੀਆਂ ਹਨ, ਓਹ ਊੱਲਾਲ ਦਾ ਸਰੂਪ ਹੈ.

ਉਦਾਹਰਣ—

ਮਨ ਮੇ ਵਸਾਯਕੈ ਗੁਰੁਗਿਰਾ,
ਇਕ ਅਕਾਲ ਕੋ ਨਿਤ ਭਜੋ.
ਛਲ ਵੈਰ ਈਰਖਾ ਕ੍ਰਿਪਣਤਾ
ਮਿਤ੍ਰਘਾਤ ਹੌਮੈ ਤਜੋ.

ਕਈ ਕਵੀਆਂ ਨੇ ਊੱਲਾਲ ਅਤੇ ਊੱਲਾਲਾ ਇੱਕੋ ਛੰਦ ਸਮਝਕੇ ਲੱਛਣ ਦੱਸਣ ਵਿੱਚ ਭਾਰੀ ਭੁੱਲ ਕੀਤੀ ਹੈ.

**ਊੱਲਾਲਾ.** ਸੰਗਯਾ—ਇੱਕ ਮਾਤ੍ਰਿਕ ਛੰਦ. ਇਸ ਦਾ ਨਾਉਂ "ਚੰਦ੍ਰਮਣਿ" ਭੀ ਹੈ. ਲੱਛਣ—ਚਾਰ ਚਰਣ. ਪ੍ਰਤਿ ਚਰਣ ੧੩ ਮਾਤ੍ਰਾ. ਪਹਿਲਾ ਵਿਸ਼੍ਰਾਮ ੮ ਤੇ, ਦੂਜਾ ੫ ਮਾਤ੍ਰਾ ਪੁਰ. ਕਈ ਕਵੀਆਂ ਨੇ ਭੁਲੇਖਾ ਖਾ ਕੇ ਇਸ ਦਾ ਨਾਉਂ "ਊੱਲਾਲ" ਲਿਖ ਦਿੱਤਾ ਹੈ. ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਛੰਦ "ਸਲੋਕ" ਸਿਰਲੇਖ ਹੇਠ ਆਇਆ ਹੈ.

ਉਦਾਹਰਣ—

ਸਿਦਕੁ ਸਬੂਰੀ, ਸਾਦਿਕਾ,
ਸਬਰੁ ਤੋਸਾ ਮਲਾਇਕਾਂ,
ਦਿਦਾਰੁ ਪੂਰੇ, ਪਾਇਸਾ,
ਥਾਉ ਨਾਹੀ ਖਾਇਕਾ.

(ਮ: ੧ ਵਾਰ ਸ੍ਰੀ)

**ਊੱਲੂ.** ਦੇਖੋ, ਊਲੂਕ। ੨ ਭਾਵ ਮਹਾਂ ਮੂਰਖ. ਬੁੱਧਿਹੀਨ.

[1] ਕਈ ਲੇਖਕਾਂ ਨੇ ਅਮਰੀਕਾ (America) ਨੂੰ ਨਾਗਲੋਕ ਲਿਖਿਆ ਹੈ.

**ਉੱਲੇਖ.** ਸੰ. उल्लेख. ਸੰਗਯਾ—ਲਿਖਤ. ਤਹਰੀਰ. ਲਿਪਿ। ੨ ਇੱਕ ਅਰਥਾਲੰਕਾਰ. ਇੱਕ ਹੀ ਵਸਤੂ ਨੂੰ ਕਈ ਲੋਕ ਆਪਣੀ ਆਪਣੀ ਭਾਵਨਾ ਅਨੁਸਾਰ ਜੇ ਵੱਖਰੇ ਵੱਖਰੇ ਰੂਪ ਕਲਪਣ, ਤਦ "ਉੱਲੇਖ" ਅਲੰਕਾਰ ਹੁੰਦਾ ਹੈ.

ਕੈ ਬਹੁਤੇ ਕੈ ਏਕ ਜਹਿਂ ਏਕ ਵਸ੍ਤੁ ਕੋ ਦੇਖ,
ਬਹੁ ਬਿਧਿ ਕਰ ਉੱਲੇਖ ਹੈਂ ਸੋ ਉੱਲੇਖ ਉਲੇਖ.
(ਸ਼ਿਵਰਾਜ ਭੂਸਣ)

ਉਦਾਹਰਣ—

ਸ਼ਤ੍ਰੂ ਵਿਲੋਕਤ ਕਾਲ ਸਮ ਜਾਨਹਿ ਲੇ ਪ੍ਰਾਨਾ.
ਦੇਵਤਰੋਵਰ ਕੈ ਲਖੈਂ ਜਨ ਕਾਮਨਵਾਨਾ,
ਗਜਾਨੀ ਲਖਹਿਂ ਪਰਾਤਮਾ ਵਾਂਛਿਤ ਤਨ ਧਾਰਾ,
ਨਿਸ਼ਚਯ ਭਗਤਨ ਕੇ ਰਿਦੇ ਵਿਸਨੁ ਅਵਤਾਰਾ,
ਸ੍ਰੀ ਨਾਨਕ ਕੋ ਤਨ ਦਸ਼ਮ ਸਿੱਖਨ ਮਨ ਜਾਨਾ,
ਪ੍ਰਜਾ ਲਖੈ ਰਾਜਾ ਮਹਾ ਪਾਲੈ ਵਿਧਿ ਨਾਨਾ.
(ਗੁਪ੍ਰਸੂ)

(ਅ) ਇੱਕ ਵਸਤੂ ਨੂੰ ਇੱਕ ਹੀ ਆਦਮੀ ਅਨੇਕ ਰੂਪ ਦੇਖੇ, ਇਹ "ਉੱਲੇਖ" ਦਾ ਦੂਜਾ ਰੂਪ ਹੈ.

ਉਦਾਹਰਣ—

ਪ੍ਰਣਵੈ ਨਾਨਕ ਬੇਨਤੀ ਤੂੰ ਸਰਵਰੁ ਤੂੰ ਹੰਸ.
ਕਉਲ ਤੂੰ ਹੈ ਕਵੀਆ ਤੂੰ ਹੈ, ਆਪੇ ਵੇਖਿ ਵਿਗਸ.
(ਸ੍ਰੀ ਮ: ੧)

ਗੁਰੁ ਤੀਰਥੁ ਗੁਰੁ ਪਾਰਿਜਾਤੁ ਗੁਰੁ ਮਨਸਾ ਪੂਰਨਹਾਰੁ,
ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭ ਸੰਸਾਰੁ.
(ਸ੍ਰੀ ਮ: ੫)

**ਉਵਟ.** ਸੰ. उद्घाट. ਸੰਗਯਾ—ਔਖਾ ਰਾਹ. ਵਿਖਤਾ ਮਾਰਗ.

**ਉਵਟਣ.** ਸੰਗਯਾ—ਔਟਾਣ (ਉਬਾਲਣ) ਵੇਲੇ ਦੁੱਧ ਵਿੱਚ ਮਿਲਾਇਆ ਹੋਇਆ ਜਲ. ਆਵਟਣ. ਘਾਲ. ਹੰਘਾਲ। ੨ ਦੇਖੋ, ਉਦਵਰਤਨ। ੩ ਵੱਟਣ ਦਾ ਭਾਵ. ਕਮਾਈ. ਖੱਟੀ. "ਕਉਣ ਹਾਰੈ, ਕਿਨਿ ਉਵਟੀਐ?" (ਵਾਰ ਰਾਮ ੩) ੪ ਵਟਾਂਦਰਾ. ਤਬਾਦਲਾ. ਕਿਸੇ ਵਸਤੂ ਦੇ ਬਦਲੇ ਦੂਜੀ ਚੀਜ ਲੈਣ ਦੀ ਕ੍ਰਿਯਾ.

**ਉਵਤਾ.** ਵਿ—ਵਯਾਕੁਲ. ਘਬਰਾਇਆ ਹੋਇਆ. ਦੇਖੋ, ਉਤਵਤਾ. "ਫਿਰੈ ਉਵਤਿਆ." (ਮ: ੧ ਵਾਰ ਮਲਾ) ੨ ਅਵਾਰਾ. ਭੌਂਦੂ. ਲਫੰਗਾ. ਲਟੋਰ.

**ਉਵਾ.** ਸਰਵ—ਉਸ. ਦੇਖੋ, ਉਆ. "ਚਰਨ ਉਵਾ ਕੈ ਪਾਉ." (ਦੇਵ ਮ: ੫)

**ਉਵਾਚ.** ਬੋਲਿਆ. "ਕਵਿ ਉਵਾਚ ਬੇਨਤੀ." (ਚੌਪਈ) ਸੰ. ਵਚ੍— ਵਚ. ਦਾ ਅਰਥ ਹੈ ਬੋਲਣਾ. ਸਮਝਾਉਣਾ. ਬਿਆਨ ਕਰਨਾ.

**ਉੜਦ.** ਸੰਗਯਾ—ਉਰਦ. ਮਾਂਹ. ਮਾਸ਼. ਦੇਖੋ, ਮਾਂਹ ੨.

**ਉੜਦਾਬੇਗੀ.** ਦੇਖੋ, ਉਰਦਾਬੇਗਨੀ ਅਤੇ ਅਰਜਬੇਗੀ.

**ਉੜਦੀ.** ਸੰਗਯਾ—ਅਫਸਰ ਅੱਗੇ ਮਾਤਹਿਤ ਦੀ ਕੀਤੀ ਰਪੋਟ, ਕਿ ਸਭ ਕੰਮ ਬਾਕਾਇਦਾ ਠੀਕਠਾਕ (orderly) ਹੈ. ਅੰਗ੍ਰੇਜੀ ਨਾ ਜਾਣਨ ਵਾਲਿਆਂ ਫੌਜੀਆਂ ਨੇ ਇਹ ਉੱਚਾਰਣ ਬਣਾ ਲਿਆ ਹੈ.

**ਉੜਦੂ.** ਦੇਖੋ, ਉਰਦੂ। ੨ ਬਾਜ਼ਾਰ. "ਉੜਦੂ ਬੀਥੀ ਗੰਧ ਸਿੰਚਾਵਾ." (ਗੁਵਿ ੬) ਬਾਜ਼ਾਰ ਅਤੇ ਗਲੀਆਂ ਵਿੱਚ ਖ਼ਸ਼ਬੂ ਛਿੜਕੀ.

**ਉੜਮੁੜ ਟਾਂਡਾ.** ਦੇਖੋ, ਟਾਂਡਾ ਉੜਮੁੜ.

**ਉੜਾਊ.** ਦੇਖੋ, ਉਡਾਊ ੨. "ਪਰ ਕੇ ਬਲ ਕਰ ਹੋਤ ਉੜਾਊ." (ਨਾਪ੍ਰ)

**ਉੜੀਸਾ.** ਦੇਖੋ, ਉੜੀਸਾ.

**ਊ.** ਵਯ—ਭੈ ਅਤੇ ਸ਼ੋਕ ਬੋਧਕ. ਆਹ! ਓਹ! ਹਾ! ੨ ਪੁਨਹ. ਭੀ. "ਸਿਵ ਊ ਬ੍ਰਹਮਾ ਕਛੂ ਪਾਰ ਨ ਪਾਯੋ." (੩੩ ਸਵੈਯੇ) ੩ ਸੰ. ऊ. ਸੰਗਯਾ—ਮਹਾਂਦੇਵ. ਸ਼ਿਵ। ੪ ਚੰਦ੍ਰਮਾ। ੫ ਫ਼ਾ ‌ ; ਸਰਵ—ਓਹ. ਵਹ. ਦੇਖੋ, ਊਰਾ ੪.

**ਊਸਰ.** ਦੇਖੋ, ਊਖਰ.

**ਊਸਾ.** ਦੇਖੋ, ਊਖਾ.

**ਊਹ.** ਸੰ. ऊह्. ਧਾ—ਕਲਪਨਾ. ਖ਼ਿਆਲ ਕਰਨਾ। ੨ ਜਮਾ ਹੋਣਾ.

**ਊਹਾ.** ਕ੍ਰਿ. ਵਿ—ਊਹਾਂ. ਉੱਥੇ. ਵਹਾਂ. "ਊਹਾ ਤਉ ਜਾਈਐ ਜਉ ਈਹਾ ਨ ਹੋਇ." (ਬਸੰ ਰਾਮਾਨੰਦ) ੨ ਸੰ. ऊहा. ਸੰਗਯਾ—ਤਰਕ. ਦਲੀਲ. ਯੁਕ੍ਤਿ। ੩ ਸੂਖਮ ਬੁੱਧਿ। ੪ ਵਿਚਾਰ.

**ਊਹਾਂ.** ਕ੍ਰਿ. ਵਿ—ਵਹਾਂ ਉਸ ਥਾਂ. ਉੱਥੇ। ੨ ਭਾਵ ਪਰਲੋਕ (ਅਗਲੀ ਦੁਨੀਆਂ) ਵਿੱਚ. "ਈਹਾਂ ਊਹਾਂ ਸਦਾ ਸੁਹੇਲੇ." (ਗਉ ਮ: ੫)

**ਊਹੀ.** ਵਹਾਂ ਹੀ. ਉੱਥੇ ਹੀ। ੨ ਉੱਥੋਂ. ਵਹਾਂ ਸੇ. "ਊਹੀ ਤੇ ਹਰਿਓ, ਊਹਾ ਲੇ ਧਰਿਓ." (ਸਾਰ ਮ: ੫)

**ਊਕਰ.** ਮਾਨ. ਸਤਕਾਰ. ਦੇਖੋ, ਉਕਰ. "ਬਡੋ ਲਖ ਊਕਰ ਕੀਨੋ." (ਕ੍ਰਿਸਨਾਵ)

**ਊਖ.** ਸੰ. इक्षु—ਇਕ੍ਸ਼ੁ. ਸੰਗਯਾ—ਇੱਖ. ਕਮਾਦ. ਪੌਡਾ. ਗੰਨਾ। ੨ ਡਿੰਗ. ਉਤਸਾਹ.

**ਊਖਰ.** ਸੰ. ऊषर—ਊਸਰ. ਸੰਗਯਾ—ਕੱਲਰ. ਰੇਹੀ। ੨ ਕੱਲਰ ਵਾਲੀ ਜ਼ਮੀਨ. "ਕਿਆ ਕਾਸੀ ਕਿਆ ਊਖਰ ਮਗਹਰ." (ਧਨਾ ਕਬੀਰ) ੩ ਦੇਖੋ, ਉਖਲ.

**ਊਖਲ.** ਦੇਖੋ, ਉਖਲ.

**ਊਖਾ.** ਸੰ. ऊषा—ਊਸਾ. ਸੰਗਯਾ—ਕੱਲਰ ਵਾਲੀ ਜ਼ਮੀਨ। ੨ ਇੱਕ ਰਾਜਕੁਮਾਰੀ ਜੋ ਸ਼ੋਣਿਤਪੁਰ ਦੇ ਰਾਜਾ ਵਾਣ ਦੀ ਪੁਤ੍ਰੀ ਅਤੇ ਬਲਿ ਦੀ ਪੋਤੀ ਸੀ. ਉਸ ਨੇ ਇੱਕ ਵੇਰੀ ਇੱਕ ਸੁੰਦਰ ਰਾਜਕੁਮਾਰ ਨੂੰ ਸੁਪਨੇ ਵਿੱਚ ਦੇਖਿਆ ਅਤੇ ਉਸ ਦੇ ਰੂਪ ਤੇ ਮੋਹਿਤ ਹੋ ਗਈ. ਜਾਗਕੇ ਆਪਣੀ ਸਖੀ ਚਿਤ੍ਰਲੇਖਾ ਤੋਂ ਪੁੱਛਣ ਲੱਗੀ ਕਿ ਇਹੋਜੇਹਾ ਰਾਜਪੁਤ੍ਰ ਕੋਈ ਹੈ ਭੀ, ਕਿ ਨਹੀਂ? ਚਿਤ੍ਰਲੇਖਾ, ਜੋ ਦਿੱਵਦ੍ਰਿਸ਼੍ਟੀ ਨਾਲ ਤ੍ਰਿਲੋਕੀ ਨੂੰ ਦੇਖ ਸਕਦੀ ਸੀ ਅਤੇ ਚਿਤ੍ਰ ਲਿਖਣ ਵਿੱਚ ਨਿਪੁਣ ਸੀ, ਉਸਨੇ ਸਾਰੇ ਸੁੰਦਰ ਮਨੁੱਖਾਂ ਅਤੇ ਦੇਵਤਿਆਂ ਦੀਆਂ ਤਸਵੀਰਾਂ ਖਿੱਚਕੇ ਦੱਸੀਆਂ.

ਊਸਾ ਨੇ ਉਨ੍ਹਾਂ ਵਿੱਚੋਂ ਪ੍ਰਦ੍ਯੁਮਨ ਦੇ ਪੁਤ੍ਰ ਅਨਿਰੁੱਧ ਨੂੰ ਪਛਾਣਕੇ

ਉਸ ਵਿੱਚ ਪਤਿਭਾਵ ਪ੍ਰਗਟ ਕੀਤਾ. ਚਿਤ੍ਰਲੇਖਾ ਨੇ ਊਖਾ ਦੀ ਇੱਛਾ ਪੂਰਣ ਕਰਨ ਲਈ ਅਨਿਰੁੱਧ ਨੂੰ ਸ਼ੋਣਿਤਪੁਰ ਦੇ ਰਾਜਮਹਲ ਵਿੱਚ ਮੰਗਵਾਦਿੱਤਾ. ਊਸ਼ਾ ਦੇ ਪਿਤਾ ਨੂੰ ਜਦ ਪਤਾ ਲੱਗਾ ਤਾਂ ਉਸ ਨੇ ਅਨਿਰੁੱਧ ਨੂੰ ਸਰਪਪਾਸ਼[1] ਨਾਲ ਬੰਨ੍ਹ ਲਿਆ. ਕ੍ਰਿਸਨ ਜੀ, ਪ੍ਰਦ੍ਯੁਮਨ ਅਤੇ ਬਲਰਾਮ ਅਨਿਰੁੱਧ ਨੂੰ ਛੁਡਾਉਣ ਗਏ. ਓਥੇ ਭਾਵੇਂ ਵਾਣ ਦੀ ਸਹਾਇਤਾ ਸ਼ਿਵ ਅਤੇ ਸਕੰਦ ਨੇ ਕੀਤੀ, ਪਰ ਏਹ ਯਾਦਵਾਂ ਅੱਗੇ ਹਾਰ ਗਏ ਅਤੇ ਕ੍ਰਿਸਨ ਜੀ ਅਨਿਰੁੱਧ ਨੂੰ ਛੁਡਾਕੇ ਊਸ਼ਾ ਸਮੇਤ ਦ੍ਵਾਰਕਾ ਲੈ ਆਏ.

ਸੰਗ ਲਯੋ ਅਨਿਰੁੱਧ ਕੋ ਦੂਤੀ ਹਰਖ ਬਢਾਇ,
ਊਖਾ ਕੋ ਪੁਰ ਥੋ ਜਹਾਂ ਤਹਾਂ ਪਹੂੰਚੀ ਆਇ.
(ਕ੍ਰਿਸਨਾਵ)

੩ ਸੰ. उषा—ਉਸ਼ਾ. ਭੋਰ. ਤੜਕਾ. "ਊਖਾ ਕਾਲ ਪਹੂਚਨੋ ਜਾਈ." (ਚਰਿਤ੍ਰ ੧੪੨)

**ਊਖਾ ਕਾਲ.** ਦੇਖੋ, ਊਖਾ ੩.

**ਊਖਿਤ.** ਸੰ. उषित—ਉਸਿਤ. ਵਿ—ਵਿਤਾਇਆ. ਗੁਜ਼ਾਰਿਆ.

**ਊਗਵਨ.** ਉਦਯਨ. ਪ੍ਰਗਟ ਹੋਣਾ। ੨ ਅੰਕੁਰਿਤ ਹੋਣਾ. ਉੱਗਣਾ. "ਸੁਰਤਿ ਹੋਵੈ ਪਤਿ ਊਗਵੈ." (ਸ੍ਰੀ ਮ: ੧)

**ਊਂਘ.** ਸੰਗ੍ਯਾ—ਨੀਂਦਰ. ਨਿਦ੍ਰਾ "ਚਉਥੈ ਆਈ ਊਂਘ." (ਮ: ੧ ਵਾਰ ਮਾਝ) "ਰਾਤੀ ਊਂਘੈ ਦਬਿਆ." (ਮ: ੪ ਵਾਰ ਗਉ ੧) ੨ ਦਿਸ਼ਾ. ਤਰਫ.

**ਊਂਘਨ.** ਕ੍ਰਿ—ਊਂਘਣਾ. ਉੱਨਿਦ੍ਰਿਤ ਹੋਣਾ। ੨ ਬੈਲ ਦਾ ਊਂ—ਘਾਂ—ਐਸਾ ਸ਼ਬਦ ਕਰਨਾ. ਬੜ੍ਹਕਨਾ. ਦੇਖੋ, ਜਟਾਵਲਾ ੩.

**ਊਘੜ.** ਦੇਖੋ, ਅਉਘੜ.

**ਊਘੈ.** ਡਿੰਗ. ਕ੍ਰਿ. ਵਿ—ਓਸ ਪਾਸੇ. ਓਧਰ. "ਈਘੈ ਨਿਰਗੁਣ ਊਘੈ ਸਰਗੁਣ." (ਬਿਲਾ ਮ: ੫) ੨ ਊਂਘ ਵਾਲੇ (ਉੱਨਿਦ੍ਰਿਤ) ਨੂੰ ਦੇਖੋ, ਸਉੜ.

**ਊਚ, ਊਚਉ** } ਦੇਖੋ, ਉੱਚ. "ਊਚ ਅਥਾਹ ਬੇਅੰਤ." (ਮਾਝ ਮ: ੫) "ਊਚਉ ਥਾਨੁ ਸੁਹਾਵਣਾ." (ਸ੍ਰੀ ਮ: ੧)

**ਊਚਨ ਊਚਾ.** ਵਿ—ਉੱਚਿਆਂ ਤੋਂ ਉੱਚਾ. ਅਤਿ ਉੱਚਾ. "ਊਚਨਊਚਾ ਬੀਚ ਨ ਖੀਚਾ." (ਬਿਲਾ ਮ: ੫)

**ਊਚ ਮੂਚ.** ਵਿ—ਮੁਚਉੱਚ. ਅਤਿ ਉੱਚਾ. ਸਰਵੋਪਰਿ. "ਊਚ ਮੂਚ ਬੇਅੰਤ ਠਾਕੁਰ." (ਪ੍ਰਭਾ ਪੜਤਾਲ ਮ: ੫)

**ਊਚਰਣ.** ਦੇਖੋ, ਉਚਰਣ. "ਜਿਤੁ ਮੁਖਿ ਨਾਮ ਨ ਊਚਰਹਿ." (ਵਾਰ ਆਸਾ)

**ਊਚਾ.** ਦੇਖੋ, ਉੱਚ। ੨ ਵਿ—ਉਤਕ੍ਰਿਸ੍ਟ. ਅਤਿ ਉੱਤਮ. "ਅਤਿ ਊਚਾ ਤਾਕਾ ਦਰਬਾਰਾ." (ਵਡ ਮ: ੫)

**ਊਚਾ ਚੜ੍ਹਨਾ.** ਉੱਚ ਪਦਵੀ ਨੂੰ ਪ੍ਰਾਪਤ ਹੋਣਾ. ਤਰੱਕੀ ਕਰਨੀ। ੨ ਹੰਕਾਰੀ ਹੋਣਾ. ਆਪ ਨੂੰ ਸਭ ਤੋਂ ਉੱਚਾ ਸਮਝਣਾ. "ਊਚਾ ਚੜੈ ਸੁ ਪਵੈ ਪਇਆਲਾ." (ਆਸਾ ਮ: ੫)

**ਊਚਾਥਲ.** ਪਹਾੜ ਦੀ ਚੋਟੀ। ੨ ਅਹੰਕਾਰੀ ਮਨ. ਦੇਖੋ, ਊਚੇ ਥਲਿ। ੩ ਸਤਸੰਗ. ਦੇਖੋ, ਉੱਚਾਥਲ.

**ਊਚੀ ਹੂੰ ਊਚਾ.** ਵਿ—ਉੱਚੇ ਤੋਂ ਉੱਚਾ. ਅਤਿ ਉੱਚ. "ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ." (ਵਾਰ ਗੂਜ ੨ ਮ: ੫)

**ਊਚੀ ਬਾਣੀ.** ਸੰਗ੍ਯਾ—ਗੁਰੁਬਾਣੀ. ਆਲਾ ਦਰਜੇ ਦੀ ਬਾਣੀ. ਅਕਾਲੀ ਬਾਣੀ. ਇਲਾਹੀ ਬਣੀ. "ਊਚੀ ਬਾਣੀ ਊਚਾ ਹੋਇ." (ਆਸਾ ਮ: ੩)

**ਊਚੁ.** ਸੰ. ऊचुः ਪ੍ਰਿਥਮ ਪੁਰਖ ਦਾ ਬਹੁ ਵਚਨ. ਇਸ ਦਾ ਮੂਲ "ਵਚ" ਹੈ. "ਦਾਨਵਾ ਊਚੁ." (ਸਲੋਹ) ਦਾਨਵ ਬੋਲੇ. ਦੈਤਾਂ ਨੇ ਕਥਨ ਕੀਤਾ.

**ਊਚੇ ਥਲਿ ਫੂਲੇ ਕਮਲ.** (ਰਾਮ ਮ: ੫) ਅਹੰਕਾਰੀ ਚਿੱਤ ਵਿੱਚ ਹੁਣ ਨੰਮ੍ਰਤਾ ਹੋਣ ਕਰਕੇ ਸ਼ੁਭਗੁਣ (ਰੂਪੀ) ਕਮਲ ਖਿੜੇ ਹਨ.

**ਊਂਛ.** ਦੇਖੋ, ਉਂਛ.

**ਊਛ ਸਿਲਾ.** ਦੇਖੋ, ਉਂਛਸ਼ੀਲ। ੨ ਉਂਛ (ਸ਼ਿਲ) ਚੁਗਣ ਦੀ ਕ੍ਰਿਯਾ. "ਊਛ ਸਿਲਾ ਕਰ ਜੀਵ ਹੈ ਜੋ ਦਿਜ ਮੁਨੀ ਕਹਾਇ." (ਗੁਪ੍ਰਸੂ)

**ਊਛਲਨਾ.** ਦੇਖੋ, ਉਛਲਨਾ.

**ਊਜ.** ਸੰਗ੍ਯਾ—ਦੋਸ. ਕਲੰਕ. ਇਲਜ਼ਾਮ. "ਧਰਮੀ ਨੂੰ ਊਜ ਲਾਂਉਣੀ ਵੱਡਾ ਪਾਪ ਹੈ." (ਲੋਕੋ)

**ਊਜਰ, ਊਜਰੁ** } ਵਿ—ਉੱਜੜ. ਗ਼ੈਰ ਆਬਾਦ. "ਊਜਰੁ ਮੇਰੈ ਭਾਇ." (ਸ. ਕਬੀਰ) "ਬਸਤੋ ਹੋਇ, ਹੋਇ ਸੋ ਊਜਰ." (ਸਾਰ ਕਬੀਰ) ੨ ਉੱਜਲ. ਚਿੱਟਾ। ੩ ਉਜਰ. ਬਲ. "ਕੇਸ ਭਏ ਊਜਰ ਨ ਰਹਯੋ ਕਛੂ ਊਜਰ." (ਵੈਰਾਗਸ਼ਤਕ) ਕੇਸ ਚਿੱਟੇ ਹੋ ਗਏ ਬਲ ਕੁਛ ਨਹੀਂ ਰਿਹਾ.

**ਊਜਲ, ਊਜਲਾ, ਊਜਲੁ** } ਦੇਖੋ, ਉੱਜਲ. "ਮਨ ਊਜਲ ਸਦਾ ਮੁਖ ਸੋਹਹਿ." (ਮਾਝ ਅ: ਮ: ੩) "ਕਾਗਉ ਹੋਇ ਨ ਊਜਲਾ." (ਮ: ੩ ਵਾਰ ਮਾਰੂ ੧) "ਊਜਲੁ ਸਾਚੁ ਸੁ ਸਬਦਿ ਹੋਇ." (ਰਾਮ ਅ: ਮ: ੧)

**ਊਝੜ.** ਦੇਖੋ, ਉੱਝੜ.

**ਊਝੜਿ.** ਉੱਝੜ (ਔਝੜ) ਵਿੱਚ. "ਊਝੜਿ ਭਰਮੈ ਰਾਹ ਨ ਪਾਈ." (ਆਸਾ ਅ: ਮ: ੧) ਦੇਖੋ, ਉੱਝੜ

**ਊਟ, ਊਂਟ** } ਸੰ. उष्ट्र—ਉਸ੍ਟ੍ਰ. ਊਠ. ਸ਼ੁਤੁਰ. ਉੱਠ. ਦੇਖੋ, ਉਸਟ.

**ਊਠ.** ਦੇਖੋ, ਉਠਨਾ। ੨ ਸੰ. उष्ट्र—ਉਸ੍ਟ੍ਰ. ਸੰਗ੍ਯਾ—ਸ਼ੁਤੁਰ. ਉੱਠ. ਦੇਖੋ, ਉਸਟ। ੩ ਦੇਖੋ, ਉਠ.

**ਊਠਤ ਬੈਠਤ, ਊਠਤਿ ਬੈਠਤਿ** } ਕ੍ਰਿ. ਵਿ—ਉਠਦੇ ਬੈਠਦੇ. ਭਾਵ ਸਾਰੇ ਕੰਮ ਕਰਦੇ ਹੋਏ. "ਊਠਤ ਬੈਠਤ ਹਰਿ ਹਰਿ ਗਾਈਐ." (ਮਾਝ ਮ: ੫)

---

[1] ਪੁਰਾਣਾਂ ਵਿੱਚ ਕਥਾ ਹੈ ਕਿ ਨਾਗਮੰਤ੍ਰ ਪੜ੍ਹਕੇ ਜੇ ਫਾਹੀ ਜਾਂ ਕੋਈ ਰੱਸੀ ਵੈਰੀ ਉੱਪਰ ਸਿੱਟੀ ਜਾਵੇ, ਤਾਂ ਉਹ ਸਰਪ ਦੀ ਸ਼ਕਲ ਧਾਰਕੇ ਦੁਸ਼ਮਨ ਨੂੰ ਜਕੜ ਲੈਂਦੀ ਹੈ, ਅਤੇ ਇਹ ਗਰੁੜਮੰਤ੍ਰ ਤੋਂ ਬਿਨਾਂ ਦੂਰ ਨਹੀਂ ਹੁੰਦੀ.

**ਊਠਨਾ.** ਦੇਖੋ. ਉਠਨਾ. "ਜਲ ਤੇ ਊਠਹਿ ਅਨਿਕ ਤਰੰਗਾ." (ਸੂਹੀ ਮ: ੫)

**ਊਠਾ** } ਸਾਢੇ ਤਿੰਨ ੩ ½ ਦਾ ਪਹਾੜਾ. "ਢੋਚੇ ਪੁਨ ਊਠੇ ਜੋਰਨ ਕੋਠੇ."
**ਊਂਠਾ** } (ਨਾਪ੍ਰ) ਦੇਖੋ. ਢੌਚਾ.

**ਊਠਿ.** ਕ੍ਰਿ. ਵਿ—ਉਠ (ਉੱਥਾਨ ਹੋ) ਕੇ. "ਬੁਰੇ ਕਾਮ ਕਉ ਊਠਿ ਖਲੋਇਆ." (ਸੂਹੀ ਮ: ੫)

**ਊਡ** } ਦੇਖੋ. ਉਡਣਾ. "ਊਡਿਜਾਇਗੋ ਧੂਮਬਾਦਰੋ." (ਸੋਰ ਮ: ੫)
**ਊਡਨ** }

**ਊਡਾ.** ਵਿ—ਮੂਧਾ. ਉਲਟਾ। ੨ ਵਿਰੁੱਧ. ਵਿਪਰੀਤ. ਉਲਟ.

**ਊਡਿ.** ਕ੍ਰਿ. ਵਿ—ਉਡਕੇ. "ਊਡਿ ਚੜਹਿ ਆਕਾਸਿ." (ਸਵਾ ਮ: ੩)

**ਊਡੀ** } ਦੇਖੋ. ਉਡਣਾ। ੨ ਉਮਡੀ. ਦੇਖੋ. ਅਖਲੀ ਊਂਡੀ। ੩ ਉਲਟੀ.
**ਊਂਡੀ** } ਮੂਧੀ. "ਇਨ ਬਿਧਿ ਡੂਬੀ ਮਾਕੁਰੀ ਭਾਈ. ਊਂਡੀ ਸਿਰ ਕੈ ਭਾਰੀ." (ਸੋਰ ਅ: ਮ: ੧)

**ਊਡੇਊਡਿ.** ਲਗਾਤਾਰ ਉਡਾਰੀ ਮਾਰਕੇ. ਨਿਰੰਤਰ ਉਡਕੇ. "ਊਡੇ ਊਡਿ ਆਵੈ ਸੈ ਕੋਸਾ." (ਸੋਦਰੁ)

**ਊਢ.** ਸੰ. ਵਿਆਹਿਆ ਹੋਇਆ। ੨ ਲੈਜਾਇਆ ਗਿਆ.

**ਊਢਾ.** ਸੰ. ऊढा. ਸੰਗਯਾ—ਜੋ ਪਿਤਾ ਦੇ ਘਰ ਤੋਂ ਲੈਆਂਦੀ ਗਈ ਹੈ. ਭਾਵ—ਵਿਆਹੀ ਹੋਈ ਇਸਤ੍ਰੀ.

**ਊਣ.** ਸੰ. ਨ੍ਯੂਨ. ਵਿ—ਘੱਟ. ਕਮ. ਦੇਖੋ. ਊਨ। ੨ ਖ਼ਾਲੀ. "ਊਣ ਨ ਕਾਈ ਜਾਇ." (ਵਾਰ ਗਉ ੨ ਮ: ੫)

**ਊਣ ਮਝੂਣਾ.** ਵਿ—ਉਦਾਸ ਅਤੇ ਮੁਰਝਾਏ ਮਨ. ਖਿੰਨਮਨ ਅਤੇ ਨਿਰਾਦਰ ਨੂੰ ਪ੍ਰਾਪਤ ਹੋਇਆ. "ਊਣ ਮਝੂਣਾ ਗੁਰੁ ਸਜਣ ਜੀਉ ਧਰਾਇਆ." (ਵਾਰ ਰਾਮ ੨ ਮ: ੫)

**ਊਣਾ.** ਦੇਖੋ. ਊਨ. "ਊਣਾ ਨਾਹੀ ਕਿਛੁ ਜਨ ਤਾਂਕੈ." (ਭੈਰ ਮ: ੫)

**ਊਣਾ ਝੂਣਾ.** ਨਿਰਾਸ ਅਤੇ ਪਛਤਾਵੇ ਸਹਿਤ. "ਨਾਮ ਵਿਹੂਣੇ ਊਣੇ ਝੂਣੇ." (ਸੂਹੀ ਛੰਤ ਮ: ੧)

**ਊਤ.** ਵਿ—ਮਹਾਂ ਮੂਰਖ. ਬੁੱਧਿਹੀਨ। ੨ ਅਪੁਤ੍ਰ. ਔਤ। ੩ ਕ੍ਰਿ. ਵਿ—ਉਸ ਪਾਸੇ. ਓਧਰ. ਦੇਖੋ, ਉਤ। ੪ ਭਾਵ—ਪਰਲੋਕ "ਈਤ ਊਤ ਕੇ ਮੀਤ." (ਬਾਵਨ) ੫ ਸੰ. ਵਿ—ਬੁਣਿਆ ਹੋਇਆ। ੬ ਸੀਂਤਾ ਹੋਇਆ। ੭ ਪ੍ਰਸਿੱਧ. ਮਸ਼ਹੂਰ.

**ਊਤਮ.** ਦੇਖੋ, ਉੱਤਮ. "ਊਤਮ ਸੰਗਤਿ ਊਤਮ ਹੋਵੈ." (ਆਸਾ ਅ: ਮ: ੧)

**ਊਤਮਇਸਨਾਨੁ.** ਅੰਤਹਕਰਣ ਦੀ ਸਫ਼ਾਈ. ਅੰਤਰੀਵ ਸ਼ੁੱਧੀ. ਦਿਲ ਦੀ ਸਫਾਈ. "ਗਿਆਨੁ ਸ੍ਰੇਸਟ ਊਤਮ ਇਸਨਾਨੁ." (ਸੁਖਮਨੀ)

**ਊਤਮੁ.** ਦੇਖੋ, ਉੱਤਮ. "ਊਤਮੁ ਹੋਵਾਂ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ." (ਓਅੰਕਾਰ)

**ਊਤਰ.** ਉੱਤਰ. ਜਵਾਬ.

**ਊਤਰਿ.** ਦੇਖੋ, ਉਤਰਿ.

**ਊਤਰੁ.** ਦੇਖੋ, ਊਤਰ.

**ਊਦ.** ਅ਼ عود ਊ਼ਦ. ਸੰਗ੍ਯਾ—ਅਗਰ ਦਾ ਬਿਰਛ। ੨ ਅਗਰ ਦੀ ਲਕੜੀ। ੩ ਇੱਕ ਵਾਜਾ. ਜਿਸ ਨੂੰ "ਬਰਬਤ" ਆਖਦੇ ਹਨ. ਇਸ ਦੀ ਸ਼ਕਲ ਤਾਊਸ ਜੇਹੀ ਹੁੰਦੀ ਹੈ, ਪਰ ਮੋਰ ਦੀ ਥਾਂ, ਬੱਤਕ ਦੀ ਸ਼ਕਲ ਹੋਇਆ ਕਰਦੀ ਹੈ.

**ਊਦਕ.** ਜਲ. ਦੇਖੋ. ਉਦਕ. "ਆਨੀਲੇ ਕੁੰਭ ਭਰਾਈਅਲੇ ਊਦਕ." (ਆਸਾ ਨਾਮਦੇਵ)

**ਊਦ ਬਿਲਾਵ.** ਉਦ (ਪਾਨੀ) ਦਾ ਬਿੱਲਾ. ਦੇਖੋ. ਜਲ ਬਿਲਾਵ.

**ਊਂਦਰ.** ਸੰ. उन्दुर—ਉਂਦਰ. ਸੰਗ੍ਯਾ—ਚੂਹਾ. ਮੂਸਾ. "ਊਂਦਰ ਕੈ ਸਬਦਿ ਬਿਲੈਯਾ ਭਾਗੀ." (ਰਤਨਮਾਲਾ ਬੰਨੋ) ਮਨ ਵਿੱਚ ਬਿਲ ਕਰ ਲੈਣ ਵਾਲਾ ਸਤਿਗੁਰੂ. ਉਸ ਦੇ ਉਪਦੇਸ਼ ਨਾਲ ਮੰਕਾਰੀ ਭਰੀ ੜਮੋਵ੍ਰਿੱਤੀ ਭੱਜ ਗਈ. ਅਥਵਾ—ਵਿਚਾਰ ਰੂਪ ਚੂਹਾ ਅਤੇ ਤ੍ਰਿਸਨਾ ਬਿੱਲੀ.

**ਊਂਦਰ ਦੂੰਦਰ.** ਵਿ—ਚੂਹੇ ਵਾਂਙ ਦੂੰਦ ਮਚਾਉਣ ਵਾਲੇ. ਅਰਥਾਤ ਮਨ ਵਿੱਚ ਖੁੱਡਾਂ ਪਾਕੇ ਸਤਯਾਨਾਸ਼ ਕਰਣ ਵਾਲੇ ਵਿਕਾਰ। ੨ ਸੰਗ੍ਯਾ—ਚੂਹਾਰੂਪ ਦੂੰਦਭਾਵ। ੩ ਅਕਾਰਣ ਲੋਕਾਂ ਨੂੰ ਹਾਨੀ ਪੁਚਾਣ ਦੇ ਖਿਆਲ. "ਊਂਦਰ ਦੂੰਦਰ ਪਾਸਿ ਧਰੀਜੈ." (ਰਾਮ ਅ: ਮ: ੧) ਵਿਕਾਰ ਅਤੇ ਮੰਦੇ ਸੰਕਲਪਾਂ ਨੂੰ ਕਿਨਾਰੇ ਰੱਖੋ. ਭਾਵ—ਬਾਹਰ ਕੱਢੋ.

**ਊਦਾ.** ਵਿ—ਬੈਂਗਣੀ ਰੰਗਾ. ਕਾਲਾ ਅਤੇ ਲਾਲ ਮਿਲਿਆ ਹੋਇਆ.

**ਊਧ.** ੨ ਸੰ. ऊधस्—ਊਧਸ. ਸੰਗ੍ਯਾ—ਲੇਵਾ. ਥਣਾਂ ਦੇ ਉੱਪਰ ਦੁੱਧ ਦੀ ਥੈਲੀ. ਜੋ ਗਊ ਮਹਿਂ (ਮੱਝ) ਆਦਿਕ ਪਸ਼ੂਆਂ ਦੇ ਹੁੰਦੀ ਹੈ. Udder. "ਊਧ ਭਾਰ ਤੇ ਚਲਜੋ ਨ ਜਾਈ." (ਗੁਪ੍ਰਸੂ)

**ਊਂਧ.** ਵਿ—ਔਂਧਾ. ਉਲਟਾ. ਮੂਧਾ. "ਊਂਧ ਕਵਲ ਜਿਸ ਹੋਇ ਪ੍ਰਗਾਸਾ." (ਮਾਝ ਮ: ੫)

"धेनवो मन्द गामिन्य ऊधो भरेण भूयसा." (ਭਾਗਵਤ ਸਕੰਧ ੧੦ ਪੂਰਵਾਰਧ, ਅ: ੨੦)

**ਊਧਉ** } ਸੰਗ੍ਯਾ—ਦੇਖੋ. ਊਧਵ। ੨ ਵਿ—ਔਂਧਾ. ਉਲਟਾ. "ਊਧਉ
**ਊਂਧਉ** } ਕਵਲ ਮਨਮੁਖ ਮਤਿ ਹੋਛੀ." (ਭੈਰ ਮ: ੧) "ਊਂਧਉ ਖਪਰ ਪੰਚ ਭੂ ਟੋਪੀ." (ਸਿਧਗੋਸਟਿ) ਜਗਤ ਵੱਲੋਂ ਉਲਟਿਆ ਹੋਇਆ ਮਨ ਭਿਖ੍ਯਾ ਮੰਗਣ ਦਾ ਖੱਪਰ ਹੈ, ਪੰਜ ਤੱਤਾਂ ਦੇ ਗੁਣ ਟੋਪੀ. ਦੇਖੋ, ਤੱਤਾਂ ਦੇ ਗੁਣ.

**ਊਧ ਕਮਲ.** ਸੰਗ੍ਯਾ—ਮੂਧਾ ਕਮਲ. ਭਾਵ—ਕਰਤਾਰ ਵੱਲੋਂ ਵਿਮੁਖ (ਬੇਮੁਖ) ਹੋਇਆ ਮਨ. "ਊਧ ਕਮਲ ਬਿਗਸਇਆ." (ਸੋਰ ਮ: ੫)

**ਊਧਜ.** ਸੰਗ੍ਯਾ—ਊਧ (ਲੇਵੇ) ਵਿੱਚੋਂ ਨਿਕਲਿਆ ਪਦਾਰਥ. ਦੁੱਧ. ਦੇਖੋ, ਊਧ ੨ ਅਤੇ ਓਧਜ.

**ਊਧਤ.** ਦੇਖੋ, ਉੱਧਤ.

**ਊਧਮ.** ਸੰਗ੍ਯਾ—ਉਪਦ੍ਰਵ. ਫ਼ਿਸਾਦ। ੨ ਡੰਡ. ਰੌਲਾ.

**ਊਧਮ ਸਿੰਘ.** ਰਾਜਾ ਗੁਲਾਬ ਸਿੰਘ ਡੋਗਰੇ ਦਾ ਪੁਤ੍ਰ ਜੋ ਕੌਰ ਨੌਨਿਹਾਲ ਸਿੰਘ ਦੇ ਨਾਲ ਢੱਟੜ ਹੋ ਕੇ ੫ ਨਵੰਬਰ ਸਨ ੧੮੪੦ ਨੂੰ ਮੋਇਆ.

**ਊਧਵ.** ਸੰ. ऊर्ध्व—ਉੱਧਵ. ਸੰਗਯਾ—ਦੇਵਭਾਗ ਯਾਦਵ ਦਾ ਪੁਤ੍ਰ, ਜੋ ਕ੍ਰਿਸਨ ਜੀ ਦਾ ਚਾਚਾ ਅਤੇ ਮਿਤ੍ਰ ਸੀ. ਇਹ ਦ੍ਵਾਰਿਕਾ (ਦ੍ਵਾਰਾਵਤੀ) ਤੋਂ ਕ੍ਰਿਸਨ ਜੀ ਦੇ ਸੁਨੇਹੇ ਲੈ ਕੇ ਵ੍ਰਿੰਦਾਵਨ (ਬਿੰਦ੍ਰਾਬਨ) ਦੀਆਂ ਗੋਪੀਆਂ ਪਾਸ ਗਿਆ ਸੀ. "ਪ੍ਰਾਤ ਭਏ ਤੇ ਬੁਲਾਯਕੈ ਊਧਵ ਪੈ ਬ੍ਰਿਜਭੂਮਹਿ ਭੇਜਦਯੋ ਹੈ." (ਕ੍ਰਿਸਨਾਵ)

**ਊਧਾ, ਊਂਧਾ** ਵਿ—ਔਂਧਾ. ਉਲਟਾ. ਮੂਧਾ. ਸਿੰਧੀ—ਊਂਧੋ. "ਊਂਧੈ ਭਾਂਡੈ ਕਛੁ ਨ ਸਮਾਵੈ. ਸੀਧੈ ਅੰਮ੍ਰਿਤੁ ਪਰੈ ਨਿਹਾਰ." (ਗੂਜ ਅ: ਮ: ੧) ੨ ਊਰਧ. ਉੱਚਾ. ਸਿੱਧਾ. ਉੱਪਰ ਵੱਲ ਹੈ ਜਿਸ ਦਾ ਮੁਖ. "ਕਦ ਊਧਾ ਕਦ ਮੂਧਾ ਹੋਇ." (ਪੰਪ੍ਰ) ਕਦੇ ਸਿੱਧਾ ਕਦੇ ਮੂਧਾ.

**ਊਧੋ.** ਦੇਖੋ, ਊਧਉ ਅਤੇ ਊਧਵ.

**ਊਂਧੋ.** ਵਿ—ਔਂਧਾ. ਉਲਟਾ. "ਊਂਧੋ ਕਵਲੁ ਸਗਲ ਸੰਸਾਰੈ." (ਗਉ ਅ: ਮ: ੧) ਮਨਰੂਪ ਕਮਲ. ਦੇਖੋ, ਊਂਧਾ.

**ਊਨ.** ऊन्. ਧਾ—ਕਮ ਕਰਨਾ. ਘਟਾਉਣਾ। ੨ ਗਿਣਨਾ। ੩ ਨਨੂਨ. ਵਿ—ਘੱਟ. ਕਮ. "ਊਨ ਨ ਕਤ ਹੂ ਬਾਤਾ." (ਸੋਰ ਮ: ੫) ੪ ऊर्णा—ਊਣੀਂ. ਸੰਗਯਾ—ਉੰਨ. ਪਸ਼ਮ. ਰੋਮ.

**ਊਨਤ.** ਸੰ. उन्नत—ਉੱਨਤ. ਵਿ—ਉੱਚਾ। ੨ ਵ੍ਰਿੱਧਿ ਨੂੰ ਪ੍ਰਾਪਤ ਹੋਇਆ। ੩ ਉਮਡਿਆ ਹੋਇਆ.

**ਊਨਵਿ.** ਉਮਡਕੇ. "ਊਨਵਿ ਘਨਹਰ ਗਰਜੈ." (ਸਾਰ ਮ: ੧)

**ਊਨਾ.** ਸੰ. ਊਨ. ਵਿ—ਅਪੂਰਣ. ਨਯੂਨ. ਊਣਾ. "ਊਨੇ ਕਾਜ ਨ ਹੋਵਤ ਪੂਰੇ." (ਰਾਮ ਮ: ੫) ੨ ਸੰਗਯਾ—ਇੱਕ ਛੋਟੀ ਅਸੀਲ ਤਲਵਾਰ, ਜੋ ਤਕੀਏ ਹੇਠ ਰੱਖੀ ਜਾ ਸਕੇ. ਨੀਮਚਾ. "ਮਿਸਰੀ ਊਨਾ ਨਾਮ, ਸੈਫ ਸਰੋਹੀ ਸਸਤ੍ਰਪਤਿ." (ਸਨਾਮਾ) ਦੇਖੋ, ਸਸਤ੍ਰ। ੩ ਹੁਸ਼ਿਆਰਪੁਰ ਦੇ ਜਿਲੇ ਇੱਕ ਨਗਰ, ਜਿਸ ਥਾਂ ਤਸੀਲ ਹੈ. ਇਹ ਬਾਬਾ ਸਾਹਿਬ ਸਿੰਘ ਜੀ ਬੇਦੀ ਦੀ ਰਾਜਧਾਨੀ ਸੀ. ਸਨ ੧੮੪੮ ਵਿੱਚ ਬਾਬਾ ਵਿਕ੍ਰਮ ਸਿੰਘ ਜੀ ਦੇ ਵੇਲੇ ਅੰਗ੍ਰੇਜ਼ਾਂ ਨੇ ਇਸ ਨੂੰ ਜਬਤ ਕੀਤਾ. ਹੁਣ ਬਾਬਾ ਜੀ ਦੀ ਔਲਾਦ ਊਨੇ ਵਿੱਚ ਜਾਗੀਰਦਾਰ ਹੈ. ਦੇਖੋ, ਵੇਦੀਵੰਸ਼.

ਊਨੇ ਦੇ ਪਾਸ ਹੀ ਦੱਖਣ ਪੂਰਵ ਵੱਲ ਇੱਕ ਬਾਗ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦਾ ਪਵਿਤ੍ਰ ਅਸਥਾਨ "ਦਮਦਮਾ ਸਾਹਿਬ" ਹੈ. ਗੁਰੁਦ੍ਵਾਰੇ ਨਾਲ ਛੀ ਘੁਮਾਉਂ ਦੇ ਬਾਗ ਤੋਂ ਛੁੱਟ ਹੋਰ ਕੋਈ ਜਾਗੀਰ ਨਹੀਂ. ਇਸ ਦਾ ਇੰਤਜਾਮ ਊਨੇ ਦੇ ਰਈਸ ਬੇਦੀ ਸਾਹਿਬ ਦੇ ਹੱਥ ਹੈ. ਊਨੇ ਲਈ ਰੇਲ ਦਾ ਸਟੇਸ਼ਨ "ਜੇਜੋਂ ਦੁਆਬਾ" ਹੈ, ਜਿਸ ਤੋਂ ੧੨ ਮੀਲ ਦੀ ਵਿੱਥ ਹੈ।

੪ ਭਾਰਤ ਦੇ ਉੱਤਰ ਪੱਛਮ ਸਿੰਧਨਦ ਅਤੇ ਸ੍ਵਾਤ ਦੇ ਮੱਧ ਇੱਕ ਪਹਾੜ, ਜੋ ਸਮੁੰਦਰ ਦੀ ਸਤਹ ਤੋਂ ੧੬੦੦ ਫੁਟ ਉੱਚਾ ਹੈ. ਇਸ ਨੂੰ ਯੂਨਾਨੀਆਂ ਨੇ ਸਿਕੰਦਰ ਦੇ ਇਤਿਹਾਸ ਵਿੱਚ Aornos ਲਿਖਿਆ ਹੈ. ਪਠਾਣਾਂ ਵਿੱਚ ਇਸ ਦਾ ਨਾਉਂ "ਪੀਰ ਸਰ" ਭੀ ਪ੍ਰਸਿੱਧ ਹੈ. ਜਨਮਸਾਖੀ ਅਨੁਸਾਰ ਗੁਰੂ ਨਾਨਕ ਦੇਵ ਦੇ ਚਰਣਾ ਨਾਲ ਊਨਾ ਪਵਿਤ੍ਰ ਹੋਇਆ ਹੈ.

**ਊਪ.** ਸੰਗਯਾ—ਉਪਮਾ. ਤਾਰੀਫ. ਵਡਿਆਈ. ਉਸਤਤਿ. "ਅਬਿਗਤ ਊਪ ਹੈ." (ਭਾਗੁਕ) ਦੇਖੋ, ਅਬਗਤ ੨.

**ਊਪਜ.** ਦੇਖੋ, ਉਪਜ.

**ਊਪਜਨ.** ਦੇਖੋ, ਉਪਜਣਾ. "ਗੁਰੂ ਮਿਲਿਐ ਨਾਮੁ ਊਪਜੈ." (ਮ: ੪ ਵਾਰ ਸੋਰ)

**ਊਪਜਿ.** ਉਪਜਕੇ. ਪੈਦਾ ਹੋਕੇ.

**ਊਪਰ.** ਦੇਖੋ, ਉਪਰ ਅਤੇ ਊਪਰਿ. "ਊਪਰ ਕਉ ਮਾਂਗਉ ਖੀਂਧਾ." (ਸੋਰ ਕਬੀਰ)

**ਊਪਰ ਆਉਣਾ.** ਕ੍ਰਿ—ਫਤੇ ਪਾਉਣੀ. ਗਾਲਿਬ ਆਉਣਾ.

**ਊਪਰ ਹਾਥ.** ਸੰਗਯਾ—ਉਦਾਰਤਾ. ਫ਼ੱਯਾਜੀ. ਹਿਫ਼ਾਜਤ. ਦੇਖੋ, ਊਪਰ.

**ਊਪਰਿ.** ਸੰ. उपरि—ਉਪਰਿ. ਕ੍ਰਿ. ਵਿ—ਉੱਤੇ. ਉਤਾਹਾਂ. "ਊਪਰਿ ਭੁਜਾ ਕਰਿ ਮੈ ਗੁਰੂ ਪਹਿ ਪੁਕਾਰਿਆ." (ਸੂਹੀ ਕਬੀਰ) ੨ ਉੱਤੋਂ. ਊਪਰ ਸੇ. "ਰਾਜ ਮਾਲ ਜੋਬਨ ਤਨੁ ਜੀਅਰਾ ਇਨ ਊਪਰਿ ਲੈ ਬਾਰੇ." (ਧਨਾ ਮ: ੫)

**ਊਪਰਿ ਹਾਟੁ.** ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ. (ਰਾਮ ਬੇਣੀ) ਪ੍ਰਿਥਿਵੀ ਉੱਪਰ ਸ਼ਰੀਰਰੂਪੀ ਹੱਟ ਹੈ, ਉਸ ਪੁਰ ਦਸਵਾਂਦ੍ਵਾਰ ਆਲਾ ਹੈ, ਉਸ ਵਿੱਚ ਆਤਮਜੋਤਿ ਥੈਲੀ ਹੈ.

**ਊਪਰਿ ਕੂਪ.** ਦੇਖੋ, ਗਗਨ ੬.

**ਊਪਰਿ ਗੱਲ ਹੋਣੀ.** ਕ੍ਰਿ—ਚਰਚਾ ਵਿੱਚ ਫਤੇ ਹੋਣੀ. ਮੁਕ਼ੱਦਮੇ ਵਿੱਚ ਦੂਜੇ ਫ਼ਰੀਕ਼ ਤੋਂ ਜਿੱਤਣਾ. "ਤਿਨ ਕੀ ਊਪਰਿ ਗਲ ਤੁਧ ਆਣੀ ਹੇ." (ਮਾਰੂ ਸੋਲਹੇ ਮ: ੪)

**ਊਪੈ.** ਉੱਤੇ. ਦੇਖੋ, ਊਪਰਿ. "ਦੂਊ ਦੈਤ ਦੌਰੇ ਦਯਾਸਿੰਧੁ ਊਪੈ." (ਗੁਪ੍ਰਸੂ) ਵਿਸਨੁ ਉੱਤੇ ਦੋਵੇਂ ਦੈਤ ਹੱਲਾ ਕਰਕੇ ਪਏ.

**ਊਬ.** ਸੰਗਯਾ—ਘਬਰਾਹਟ. ਵਯਾਕੁਲਤਾ.

**ਊਬਟ.** ਡਿੰਗ. ਵਿਖੜਾ ਰਾਹ. ਦੇਖੋ, ਊਬਟ। ੨ ਸੰਘਣਾ ਜੰਗਲ. ਬਣ. "ਊਬਟ ਜਿਸ ਦਿਸਿ ਘਨੀ ਨਿਹਾਰੀ." (ਗੁਪ੍ਰਸੂ)

**ਊਬਰਨਾ.** ਦੇਖੋ, ਉਬਰਨ "ਬੇਦ ਪੁਰਾਨ ਸਿਮ੍ਰਿਤਿ ਸਭ ਖੋਜੇ, ਕਹੂ ਨ ਊਬਰਨਾ." (ਆਸਾ ਕਬੀਰ) "ਨਾਮਿ ਲਗੇ ਸੇ ਊਬਰੇ." (ਸਵਾ ਮ: ੩)

**ਊਭ.** ਦੇਖੋ, ਉਭ। ੨ ਸੰਗਯਾ—ਆਕਾਸ. ਦੇਖੋ, ਉਭ ੫. "ਊਭ ਪਇਆਲ ਸਰਬ ਮਹਿ ਪੂਰਨ." (ਭੈਰ ਮ: ੫) ੩ ਸੁਰਗ. "ਛੂਟਸ ਨਾਹੀ ਊਭ ਪਇਆਲ." (ਸੁਖਮਨੀ) ਸੁਰਗ ਅਤੇ ਨਰਕ ਤੋਂ ਛੁਟਕਾਰਾ ਨਹੀਂ। ੪ ਅਭਿਮਾਨ. "ਪਹਿਰਾਵਾ ਦੇਖਹਿ ਊਭ ਜਾਹਿ." (ਬਸੰ ਰਵਿਦਾਸ) ੫ ਹੌਸਲਾ. ਉਤਸਾਹ.

**ਊਭਉ.** ਦੇਖੋ, ਊਭ. ਵਿ—ਖੜਾ. "ਜੰਮਣ ਮਰਣ ਸਿਰ ਊਪਰਿ ਊਭਉ." (ਸੋਰ ਮ: ੩) ੨ ਦੇਖੋ, ਉਭਯ.

**ਊਭਸੁਕ.** ਦੇਖੋ, ਉਭਸੁਕ. "ਸਾਕਤ ਕੂੜੇ ਊਭਸੁਕ ਹੂਏ." (ਬਿਲਾ ਅ: ਮ: ੪)

**ਊਭਚ.** ਊਭਚਰ ਦਾ ਸੰਖੇਪ. ਸੰਗਯਾ—ਉੱਪਰ ਵਿਚਰਣ ਵਾਲਾ. ਆਕਾਸ਼ ਚਾਰੀ. ਪੰਛੀ। ੨ ਆਤਿਸ਼ਬਾਜ਼ੀ ਦਾ ਬੁਰਜ, ਜੋ ਗੈਸ (gas)

ਨਾਲ ਭਰਕੇ ਬੈਲੂਨ (balloon) ਦੀ ਤਰ੍ਹਾਂ ਅਕਾਸ ਵਿੱਚ ਉਡਦਾ ਹੈ. "ਊਭਚ ਪਯੋਧਰ ਐਸ ਫਿਰਾਏ." (ਕ੍ਰਿਸਨਾਵ) ਆਤਿਸ਼ਬਾਜ਼ੀ ਦੇ ਬੁਰਜ ਬੱਦਲਾਂ ਵਾਂਙ ਫਿਰਦੇ ਹਨ.

**ਊਭਚਰ.** ਅਕਾਸ ਵਿੱਚ ਫਿਰਣ ਵਾਲਾ. ਦੇਖੋ, ਊਭਚ.

**ਊਭਾ.** ਵਿ—ਖੜਾ. "ਅਨਿਕ ਇੰਦ੍ਰ ਊਭੇ ਦਰਬਾਰ." (ਸਾਰ ਅ: ਮ: ੫) ੨ ਮੁਧਾ। ੩ ਸਿੱਧਾ. "ਜਲ ਮੋਟਿਆ ਊਭਾ ਕਰਿਆ." (ਸੋਰ ਕਬੀਰ)

**ਊਭਿ.** ਕ੍ਰਿ. ਵਿ—ਉੱਪਰ ਵੱਲ. ਉਤਾਹਾਂ. "ਕਬਹੂ ਜੀਅੜਾ ਊਭਿ ਚੜਤ ਹੈ. ਕਬਹੂ ਜਾਇ ਪਇਆਲੇ." (ਰਾਮ ਮ: ੧) ਦੇਖੋ, ਊਭ.

**ਊਭੀ.** ਵਿ—ਖੜੀ. "ਸੁਪਨੈ ਊਭੀ ਭਈ, ਗਹਿਓ ਕੀਨ ਅੰਚਲਾ?" (ਫੁਨਹੇ ਮ: ੫)

**ਊਭੀਸੇਵ.** ਓਹ ਸੇਵਾ, ਜੋ ਖੜੇ ਹੋ ਕੇ ਕਰੀਏ. ਅਰਥਾਤ ਆਲਸ ਛੱਡਕੇ ਕੀਤੀ ਔਖੀ ਸੇਵਾ. "ਊਭੀ ਸੇਵ ਕਰੇਇ." (ਮ: ੩ ਵਾਰ ਸੋਰ) ਤਰੂਗਿ: ਸੇਵਾ.

**ਊਭੇ.** ਖਲੋਤੇ. ਖੜੇ.

**ਊਭੇਜੰਤ.** ਪਰਾਇਆ ਧਨ ਚੁਰਾਉਣ ਲਈ ਉੱਦਮੀ ਲੋਕ. ਭਾਵ—ਡਾਕੂ. ਚੋਰ. "ਕਾਰੇ ਊਭੇ ਜੰਤ." (ਸ. ਕਬੀਰ) ਦੇਖੋ, ਊਭ.

**ਊਭੈ.** ਕ੍ਰਿ. ਵਿ—ਓਸ ਪਾਸੇ. ਓਧਰ। ੨ ਭਾਵ—ਪਰਲੋਕ ਵਿੱਚ. "ਈਭੈ ਬੀਠਲੁ ਊਭੈ ਬੀਠਲੁ." (ਆਸਾ ਨਾਮਦੇਵ) ੩ ਦੇਖੋ, ਊਭਯ. "ਮਾਥੈ ਊਭੈ ਜਮ ਮਾਰਸੀ ਨਾਨਕ ਮੇਲਣ ਨਾਮਿ." (ਮ: ੧ ਵਾਰ ਮਾਰੂ ੧) ਆਪਣਾ ਵਸ਼ ਚਲਦਾ ਨਾ ਦੇਖਕੇ, ਦੋਵੇਂ ਹੱਥ ਯਮ ਆਪਣੇ ਮੱਥੇ ਮਾਰੇਗਾ, ਸਿਰ ਪਿੱਟੇਗਾ.

**ਊਭੌ.** ਡਿੰਗ. ਵਿ—ਖੜਾ. ਖਲੌਤਾ.

**ਊਮ.** ਸੰ. ਊਮ. ਵਿ—ਸੰਗੀ. ਸਾਥੀ. "ਲਰੇ ਕੋਪ ਕੈਕੈ ਹਟੈਂ ਨਾਹਿ ਊਮੰ." (ਗੁਵਿ ੬) ੨ ਨਗਰ. ਸ਼ਹਰ.

**ਊਰ.** ਊਣਾ. ਨਯੂਨ. ਦੇਖੋ, ਊਰਾ. "ਪੂਰ ਊਰ ਕੋ ਲਖੀਐ ਭੇਵ." (ਨਾਪ੍ਰ) ਪੂਰੇ ਅਤੇ ਊਣੇ ਦਾ ਭੇਤ.

**ਊਰਜ.** ਸੰ. ऊर्ज्. ਧਾ—ਬਲਵਾਨ ਹੋਣਾ. ਜੀਵਨ ਪ੍ਰਾਪਤ ਕਰਨਾ। ੨ ਸੰਗ੍ਯਾ—ਬਲ। ੩ ਅੰਨ। ੪ ਉਤਸਾਹ। ੫ ਜੀਵਨ। ੬ ਕੱਤਕ ਮਹੀਨਾ। ਦੇਖੋ, ਉਰਜ ੨.

**ਊਰਣਨਾਭਿ.** ਸੰ. ऊर्णनाभि. ਸੰਗ੍ਯਾ—ਜਿਸ ਦੀ ਨਾਭਿ ਵਿੱਚ ਊਣੀਂ (ਉੰਨ) ਅਥਵਾ ਸੂਤ ਹੈ. ਮੱਕੜੀ। ੨ ਰੇਸ਼ਮ ਦਾ ਕੀੜਾ.

**ਊਰਣਾ.** ਸੰ. ऊर्णा. ਸੰਗ੍ਯਾ—ਉੰਨ. ਪਸ਼ਮ.

**ਊਰਧ.** ਸੰ. ऊर्ध्व—ਊਰ੍ਧ੍ਵ. ਵਿ—ਖੜਾ। ੨ ਊੱਚਾ। ੩ ਉੱਪਰ ਦਾ। ੪ ਕ੍ਰਿ. ਵਿ—ਊੱਪਰ ਵੱਲ. ਭਾਵ—ਸੁਰਗ ਵੱਲ. "ਊਰਧ ਗੇ ਅਉਧੇਸ." (ਰਾਮਾਵ) ਅਵਧ ਈਸ਼ ਦਸ਼ਰਥ, ਸੁਰਗ ਨੂੰ ਗਏ। ੫ ਇਸ ਪਿੱਛੋਂ। ੬ ਦੇਖੋ, ਉਰਧ। ੭ ਅਧੋ (ਨੀਚੇ) ਵਾਸਤੇ ਭੀ ਊਰਧ ਸ਼ਬਦ ਆਇਆ ਹੈ. "ਊਰਧ ਮੁਖ ਮਹਾ ਗੁਬਾਰੇ." (ਮਾਰੂ ਅੰਜੁਲੀ ਮ: ੫)

**ਊਰਧ ਕਮਲ.** ਸੰਗ੍ਯਾ—ਯੋਗੀਆਂ ਦਾ ਕਲਪਿਆ ਹੋਇਆ ਕਮਲ, ਜੋ ਦਸਮਦ੍ਵਾਰ ਵਿੱਚ ਹੈ। ੨ ਦੇਖੋ, ਉਰਧ.

**ਊਰਧ ਦੇਹਿਕ.** ਅੰਤਿਮ ਸੰਸਕਾਰ. ਊਰਧ ਲੋਕ ਗਮਨ ਪਿੱਛੋਂ ਦੇਹ ਦੀ ਕ੍ਰਿਯਾ. "ਊਰਧ ਦੇਹਿਕ ਮਾਨਹਿ ਕੇਰਾ। ਨੀਕ ਕੀਨ ਧਨ ਲਾਇ ਬਡੇਰਾ." (ਗੁਪ੍ਰਸੂ)

**ਊਰਧਪੁੰਡ੍ਰ.** ਸੰ. ऊर्ध्वपुण्ड्र. ਵੈਸਨਵਾਂ ਦਾ ਖੜਾ ਤਿਲਕ, ਜੋ ਪੁੰਡ੍ਰ (ਗੰਨੇ ਦੀ ਪੋਰੀ) ਦੇ ਆਕਾਰ ਦਾ ਹੁੰਦਾ ਹੈ. ਤਿੰਨ ਪੋਰੀਆਂ ਜੋੜਕੇ ਮਾਨੋ ਮੱਥੇ ਉੱਪਰ ਰੱਖੀਆਂ ਹੋਈਆਂ ਹਨ, ।।। ਊਰਧ ਪੁੰਡ੍ਰ ਤਿਲਕ ਵਾਲੇ, ਸ਼ੈਵਾਂ ਦੇ ਟੇਢੇ ਤਿਲਕ ਨੂੰ ਬਹੁਤ ਨਿੰਦਿਤ ਸਮਝਦੇ ਹਨ.[1] ਦੇਖੋ, ਆਡਾ ਟੀਕਾ.

**ਊਰਧਬਾਹੁ.** ਸੰ. ऊर्ध्वबाहु. ਸੰਗ੍ਯਾ—ਐਸਾ ਤਪੀਆ ਜੋ ਆਪਣੀਆਂ ਬਾਹਾਂ ਸਦਾ ਉੱਪਰ ਨੂੰ ਉਠਾਈ ਰਖਦਾ ਹੈ। ੨ ਵਸ਼ਿਸ੍ਠ ਦਾ ਇੱਕ ਪੁਤ੍ਰ। ੩ ਵਿ—ਜਿਸ ਨੇ ਬਾਂਹ ਉੱਪਰ ਨੂੰ ਉਠਾਈ ਹੈ.

**ਊਰਧ ਮੂਲ.** ਦੇਖੋ, ਉਰਧ.

**ਊਰਧਰੇਤਾ.** ਸੰ. ऊर्ध्वरेतस्. ਵਿ—ਜੋ ਆਪਣੇ ਰੇਤ (ਵੀਰਯ) ਨੂੰ ਡਿਗਣ ਨਾ ਦੇਵੇ. ਬ੍ਰਹਮਚਰਯ ਧਾਰਣ ਵਾਲਾ. "ਥਿਰੰ ਆਸਨੇਕੰ ਮਹਾਂ ਊਰਧਰੇਤਾ." (ਦੱਤਾਵ) ਇੱਕ ਆਸਨ ਬੈਠਾ ਵਡਾ ਜਤੀ। ੨ ਸੰਗ੍ਯਾ—ਭੀਸਮਪਿਤਾਮਾ। ੩ ਹਨੂਮਾਨ। ੪ ਸ਼ਿਵ। ੫ ਸਨਕਾਦਿ ਮੁਨਿ। ੬ ਬਾਬਾ ਸ਼੍ਰੀ ਚੰਦ ਜੀ.

**ਊਰਧਲੋਕ.** ਸੰ. ऊर्ध्वलोक. ਸੰਗ੍ਯਾ—ਵੈਕੁੰਠ। ੨ ਸੁਰਗ। ੩ ਆਕਾਸ. ਗਗਨ.

**ਊਰਮ.** ਸੰਗ੍ਯਾ—ਊਰਮਿਮਯ. ਤਰੰਗ ਰੂਪ ਸਮੁੰਦਰ. ਦੇਖੋ, ਊਰਮਿ. "ਊਰਮ ਧੂਰਮ ਜੋਤਿ ਉਜਾਲਾ." (ਓਅੰਕਾਰ) ਊਰਮਿਮਯ (ਸਮੁੰਦਰ) ਅਤੇ ਧੂਰਿਮਯ (ਪ੍ਰਿਥਿਵੀ) ਵਿੱਚ. ਭਾਵ—ਜਲਥਲ ਅੰਦਰ ਕਰਤਾਰ ਦੀ ਜੋਤਿ ਦਾ ਚਮਤਕਾਰ ਹੈ.

**ਊਰਮ ਧੂਰਮ.** ਦੇਖੋ, ਊਰਮ.

**ਊਰਮਿ, ਊਰਮੀ.** ਸੰ. ऊर्मि. ਸੰਗ੍ਯਾ—ਲਹਿਰ. ਤਰੰਗ. ਮੌਜ। ੨ ਦੁੱਖ। ੩ ਛੀ ਕਲੇਸ਼, ਅਰਥਾਤ—ਸਰਦੀ, ਗਰਮੀ, ਭੁੱਖ, ਤੇਹ, ਲੋਭ, ਮੋਹ. ਅਥਵਾ—ਭੁੱਖ, ਤੇਹ, ਬੁਢਾਪਾ, ਮੌਤ, ਸ਼ੋਕ, ਅਤੇ ਮੋਹ। ੪ ਛੀ ਦੀ ਸੰਖ੍ਯਾ। ੫ ਪ੍ਰਕਾਸ਼ ਰੌਸ਼ਨੀ। ੬ ਭ੍ਰਮ। ੭ ਸ਼ੀਘ੍ਰਤਾ. ਜਲਦੀ.

**ਊਰਮੀਮਾਲੀ.** ਸੰ. ऊर्मिमालिन्. ਸੰਗ੍ਯਾ—ਤਰੰਗਾਂ ਦੀ ਮਾਲਾ ਵਾਲਾ, ਸਮੁੰਦਰ.

**ਊਰਾ.** ਸੰ. अपूर्ण—ਅਪੂਰ੍ਣ. ਵਿ—ਨਾਮੁਕੰਮਲ. ਜੋ ਪੂਰਾ ਨਹੀਂ। ੨ ਘੱਟ. ਕਮ. ਨ੍ਯੂਨ. "ਜਨ ਊਰਾ, ਤੂ ਪੂਰਾ" (ਸਾਰ ਨਾਮਦੇਵ) "ਤੂ ਪੂਰਾ ਹਮ ਊਰੇ ਹੋਛੇ." (ਸੋਰ ਮ: ੧) ੩ ਮੂਰਖ. ਵਿਦ੍ਯਾਹੀਨ। ੪ ਦੇਖੋ, ਊ ਅਤੇ ਰਾ. ਫ਼ਾ اورا ਉਸ ਤਾਂਈਂ. ਉਸ ਨੂੰ.

---

[1] ऊर्ध्वपुण्ड्र विहीनस्तु यःश्राद्धे भोजयेद् द्विजम्। अश्नन्ति पितरस्तस्य विण्मूत्रं नात्र संशयः ਅਰਥਾਤ ਊਰਧ ਪੁੰਡ੍ਰ ਰਹਿਤ ਬ੍ਰਾਹਮਣ ਨੂੰ ਸ਼੍ਰਾਧ ਵਿੱਚ ਜੋ ਭੋਜਨ ਖਵਾਉਂਦਾ ਹੈ, ਉਸਦੇ ਪਿੱਤਰ ਬਿਨਾਂ ਸੰਸੇ ਗੂੰਹ ਮੂਤ ਖਾਂਦੇ ਪੀਂਦੇ ਹਨ. (ਵ੍ਰਿੱਧ ਹਾਰੀਤ ਸੰਹਿਤਾ ਅ: ੨)

**ਊਰੀ.** ਨਾ ਪੂਰੀ. ਦੇਖੋ, ਊਰਾ ੧. "ਅਵਰ ਸਗਲ ਬਿਧਿ ਊਰੀ." (ਸਾਰ ਮ: ੫)

**ਊਲਖਾ.** ਅ਼ [illegible] ਇਲਖ਼ਾਇ. ਵਿ—ਉਦਾਰ. ਦਾਨੀ. "ਲਖ ਤੀਰਥ ਲਖ ਊਲਖਾ." (ਭਾਗੁ)

**ਊਲ ਜਲੂਲ.** ਵਿ—ਬੇਮੇਲ. ਬਿਨਾ ਸਿਰ ਪੈਰ. ਬਿਨਾ ਪ੍ਰਕਰਣ.

**ਊੜਾ.** ਉ—ਅੱਖਰ ਦੀ ਧੁਨਿ. ਊੜੇ ਦਾ ਉੱਚਾਰਣ. ਉਕਾਰ. "ਊੜੈ ਉਪਮਾ ਤਾਂਕੀ ਕੀਜੈ." (ਆਸਾ ਪੱਟੀ ਮ: ੧)

**ਓ.** ਵਯ—ਸੰਬੋਧਨ. ਹੇ! ਰੇ! ਓ! ਛੋਟੇ ਦਰਜੇ ਦੇ ਆਦਮੀ ਨੂੰ ਓ ਸ਼ਬਦ ਨਾਲ ਬੁਲਾਈਦਾ ਹੈ। ੨ ਔਰ ਦਾ ਸੰਖੇਪ. ਦੋ ਪਦਾਂ ਨੂੰ ਜੋੜਨ ਵਾਲਾ ਸ਼ਬਦ. "ਝੜ ਝਖੜ ਓ ਹਾੜ." (ਸਵਾ ਮ: ੧) ਬੱਦਲਾਂ ਦਾ ਸੰਘੱਟ, ਝੱਖੜ ਅਤੇ ਪਾਣੀ ਦੇ ਹੜ੍ਹ। ੩ ਸ਼ੋਕ ਅਤੇ ਅਚਰਜ ਬੋਧਕ. ਓਹ! ੪ ਸਰਵ—ਓਹ ਦਾ ਸੰਖੇਪ। ੫ ਸੰ. ਓ. ਸੰਗ੍ਯਾ—ਬ੍ਰਹਮਾ। ੬ ਫ਼ਾ ,, ਸਰਵ—ਊਹ. ਵਹ। ੭ ਹਿੰਦੀ ਅਤੇ ਪੰਜਾਬੀ ਵਿੱਚ ਇਹ 'ਵ' ਦੀ ਥਾਂ ਵੀ ਵਰਤੀਦਾ ਹੈ, ਜਿਵੇਂ—ਮਾਧਵ ਦੀ ਥਾਂ ਮਾਧੋ, ਉੱਧਵ ਦੀ ਥਾਂ ਊਧੋ. ਯਾਦਵ ਦੀ ਥਾਂ ਜਾਦੋ ਆਦਿ.

**ਓਊ.** ਸਰਵ—ਊ ਅਵ੍ਯਯ ਸਹਿਤ ਓਹ ਦਾ ਰੂਪ. ਵਹੀ. ਓਹੀ.

**ਓ** / **ਓਅੰ** / **ਓਅੰਕਾਰ** — ਸੰ. ਓ3ਮ੍. ਇਸ ਸ਼ਬਦ ਦਾ ਮੂਲ ਅਵ (अव) ਧਾਤੂ ਹੈ, ਜਿਸ ਦਾ ਅਰਥ ਹੈ ਰਖ੍ਯਾ (ਰਕ੍ਸ਼ਾ) ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਨਾ ਆਦਿ. ਅਵ੍ ਦੇ ਅੰਤ ਮਨ੍ ਪ੍ਰਤ੍ਯਯ ਆਉਣ ਤੋਂ ਓਅੰ ਬਣਦਾ ਹੈ. 'ਓਅੰ' ਸ਼ਬਦ ਸਭ ਦੀ ਰਖ੍ਯਾ ਕਰਨ ਵਾਲੇ ਕਰਤਾਰ ਦਾ ਬੋਧਕ ਹੈ. "ਓਅੰ ਸਾਧ ਸਤਿਗੁਰ ਨਮਸਕਾਰੰ." (ਬਾਵਨ) "ਓਅੰ ਪ੍ਰਿਯ ਪ੍ਰੀਤਿ ਚੀਤਿ." (ਸਾਰ ਮ: ੫) ਇਸ ਦੇ ਪਰਯਾਯ ਸ਼ਬਦ—"ਪ੍ਰਣਵ" ਅਤੇ "ਉਦਗੀਥ" ਭੀ ਹਨ.

ਓਅੰਕਾਰ ਸ਼ਬਦ ਦਾ ਅਰਥ ਹੈ—ਓਅੰ ਧੁਨਿ (ਓਅੰ ਦਾ ਉੱਚਾਰਣ)

"ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸ੍ਟਿ ਉਪਾਰਾ." (ਵਿਚਿਤ੍ਰ)

"ਓਅੰਕਾਰ" ਸ਼ਬਦ ਕਰਤਾਰ ਦਾ ਬੋਧਕ ਭੀ ਦੇਖੀਦਾ ਹੈ.[1] "ਓਅੰਕਾਰ ਏਕੋ ਰਵਿ ਰਹਿਆ." (ਕਾਨ ਮ: ੪) "ਓਅੰਕਾਰ ਅਕਾਰ ਕਰਿ ਪਵਣ ਪਾਣੀ ਬੈਸੰਤਰ ਸਾਜੇ." (ਭਾਗੁ)

ਸੰਸਕ੍ਰਿਤ ਦੇ ਵਿਦ੍ਵਾਨਾ ਨੇ ਉ ਅ ਮ ਤਿੰਨ ਅੱਖਰਾਂ ਨੂੰ ਬ੍ਰਹਮਾ ਵਿਸਨੁ ਸ਼ਿਵ ਮੰਨਕੇ ਓਅੰ ਨੂੰ ਤਿੰਨ ਦੇਵ ਰੂਪ ਕਲਪਿਆ ਹੈ,[2] ਪਰ ਗੁਰੁਮਤ ਵਿੱਚ ਓਅੰ ਦੇ ਮੁੱਢ ਏਕਾ ਅੰਗ ਲਿਖਕੇ ਸਿੱਧ ਕੀਤਾ ਹੈ ਕਿ ਕਰਤਾਰ ਇੱਕ ਹੈ. "ਏਕਾ ਏਕੰਕਾਰ ਲਿਖਿ ਵੇਖਾਲਿਆ। ਊੜਾ ਓਅੰਕਾਰ ਪਾਸਿ ਬਹਾਲਿਆ." (ਭਾਗੁ)

੨ ਮੱਧ ਭਾਰਤ ਦੇ ਜਿਲੇ ਨੀਮਾੜ ਵਿੱਚ ਨਰਮਦਾ ਨਦੀ ਦੇ ਮਾਂਧਾਤਾ ਟਾਪੂ (ਦ੍ਵੀਪ) ਵਿੱਚ ਇਸ ਨਾਉਂ ਦਾ ਇੱਕ ਵਡਾ ਪ੍ਰਸਿੱਧ ਹਿੰਦੂਮੰਦਿਰ ਹੈ, ਸਤਿਗੁਰੂ ਨਾਨਕ ਦੇਵ ਜੀ ਨੇ ਇਸੇ ਥਾਂ 'ਦੱਖਣੀ ਓਅੰਕਾਰ' ਉੱਚਾਰਣ ਕੀਤਾ ਹੈ.[3] ੩ ਵ੍ਯ—ਹਾਂ। ੪ ਸਤ੍ਯ. ਯਥਾਰਥ. ਠੀਕ.

**ਓਅੰਨਮ:** / **ਓਅੰਨਮਹ** / **ਓਅੰਨਮੋ** — ਵਾ—ਰੱਖਕ (ਰਕ੍ਸ਼ਕ) ਕਰਤਾਰ ਨੂੰ ਨਮਸਕਾਰ ਹੈ.

**ਓਇ.** ਸਰਵ—ਊਹ ਅਤੇ ਉਸ ਦਾ ਬਹੁ ਵਚਨ. ਵੈ. "ਓਇ ਜਪਿ ਜਪਿ ਪਿਆਰਾ ਜੀਵਦੇ." (ਤਿਲੰ ਮ: ੪) "ਓਇ ਬਿਖਾਦੀ ਦੋਖੀਆ." (ਆਸਾ ਮ: ੫)

**ਓਈ.** ਸਰਵ—ਵਹੀ. ਓਹੀ. "ਇਕਮਨ ਇੱਕ ਆਰਾਧਨ ਓਈ." (ਭਾਗੁ)

**ਓਸ.** ਸਰਵ—ਦੇਖੋ, ਉਸ. "ਓਸ ਬਿਨਾ ਤੂੰ ਛੂਟਕੀ ਰੋਲ." (ਆਸਾ ਮ: ੫) ੨ ਉਸ ਨੂੰ. ਉਸੇ. "ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ." ਮ: ੩ ਵਾਰ ਸੂਹੀ) ੩ ਸੰ. अवश्याय—ਅਵਸ਼੍ਯਾਯ. ਸੰਗ੍ਯਾ—ਸ਼ਬਨਮ. ਤ੍ਰੇਲ. ਦੇਖੋ, ਭ੍ਰਸ.

**ਓਸਟ.** ਸੰ. ओष्ठ—ਓਸ੍ਠ. ਸੰਗ੍ਯਾ—ਹੋਠ. ਬੁਲ੍ਹ. ਲਬ. ਖ਼ਾਸ ਕਰਕੇ ਉੱਪਰਲਾ ਹੋਠ. ਹੇਠਲੇ ਹੋਠ ਨੂੰ ਅਧਰ ਆਖਦੇ ਹਨ.

**ਓਸਧਿ.** ਦੇਖੋ, ਅਉਖਧ.

**ਓਸਾਨ.** ਦੇਖੋ, ਉਸਾਣ ਅਤੇ ਔਸਾਣ.

**ਓਸੁ.** ਦੇਖੋ, ਓਸ.

**ਓਹ.** ਸਰਵ—ਵਹ. ਉਹ. "ਓਹ ਨੇਹੁ ਨਵੇਲਾ." (ਆਸਾ ਮ: ੫) ੨ ਭਾਵ—ਪਰਲੋਕ. "ਨਾ ਤਿਸ ਏਹ ਨ ਓਹ." (ਸ੍ਰੀ ਮ: ੧) ੩ ਸੰ. अहह—ਅਹਹ. ਵ੍ਯ—ਸ਼ੋਕ ਅਤੇ ਅਚਰਜ ਬੋਧਕ ਸ਼ਬਦ. "ਹੈ ਹੈ ਕਰਕੇ ਓਹ ਕਰੇਨ." (ਸਵਾ ਮ: ੧)

**ਓਹੰਡ.** ਓਡ੍ਰ ਦੇਸ਼. ਦੇਖੋ, ਉੜੀਸਾ. "ਓਹੰਡ ਬੰਗਸਤਾਨ ਪਠਾਨ ਸੰਘਾਰਕੈ." (ਚਰਿਤ੍ਰ ੧੯੫)

**ਓਹਦਾ.** ਅ਼ عہدہ ਉ਼ਹਦਹ. ਸੰਗ੍ਯਾ—ਪਦਵੀ. ਰੁਤਬਾ. ਅਧਿਕਾਰ.

**ਓਹਰੀ.** ਸੰਗ੍ਯਾ—ਖਤ੍ਰੀਆਂ ਦਾ ਇੱਕ ਗੋਤ, ਜੋ ਸਰੀਣਾਂ ਵਿਚੋਂ ਹੈ. "ਭਗਤ ਜੁ ਭਗਤਾ ਓਹਰੀ." (ਭਾਗੁ)

**ਓਹਲਾ.** ਸੰਗ੍ਯਾ—ਓਲ੍ਹਾ. ਪੜਦਾ. ਓਟ.

**ਓਹਾ.** ਸਰਵ—ਅਵ੍ਯਯ ਸਹਿਤ ਓਹ ਦਾ ਰੂਪ. ਵਹੀ. ਉਹੀ. "ਓਹਾ

---

[1] ਦੇਖੋ, ਪ੍ਰਸ਼ਨੋਪਨਿਸ਼ਦ ੫—੨ ਅਤੇ ਯੋਗ ਦਰਸ਼ਨ, ਸਮਾਧਿ ਪਾਦ, ਸੂਤ੍ਰ ੨੭.

[2] ਦੇਖੋ, ਐਤਰੇਯ ਬ੍ਰਾਹਮਣ ੨੫—੭

[3] ਰਾਵਲਪਿੰਡੀ ਭਾਈ ਬੂਟਾ ਸਿੰਘ ਹਕੀਮ ਦੀ ਧਰਮਸ਼ਾਲਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇੱਕ ਬਹੁਤ ਪੁਰਾਣੀ ਲਿਖਤ ਦੀ ਬੀੜ ਹੈ, ਜਿਸ ਵਿੱਚ ਰਾਮਕਲੀ ਰਾਗ ਦੇ ਦਖਣੀ ਓਅੰਕਾਰ ਤੋਂ ਇਲਾਵਾ, ਇੱਕ ਹੋਰ ੮੭ ਪਦਾਂ (ਪੌੜੀਆਂ) ਦੀ ਓਅੰਕਾਰ ਬਾਣੀ ਹੈ, ਜਿਸ ਦਾ ਆਰੰਭ ਇਉਂ ਹੁੰਦਾ ਹੈ:—

ਓਅੰਕਾਰ ਮ: ੧. (ਪੰਨਾ ੧੩੧੫)

ਓਅੰਕਾਰ ਨਿਰਮਲ ਸਭ ਥਾਨਿ। ਤਾਤੇ ਹੋਈ ਸਗਲੀ ਖਾਨਿ। ਖਾਣਿ ਖਾਣਿ ਮਹਿ ਬਹੁ ਬਿਸਥਾਰਾ। ਆਪੇ ਜਾਣੈ ਸਿਰਜਣਹਾਰਾ। ਸਿਰਜਨਹਾਰ ਕੇ ਕੇਤੇ ਭੇਖ। ਭੇਖ ਭੇਖ ਮਹਿ ਰਹੈ ਅਲੇਖ. (੧) * * *

ਭਉ ਭਾਗਾ ਨਿਰਭਉ ਘਰਿ ਆਇਆ। ਤਬ ਇਹ ਚਰਨ ਪਖਾਲੈ ਮਾਇਆ। ਮਾਇਆਧੀਨ ਸੇਵਕਿ ਦਰਿ ਠਾਢ਼ੀ। ਜਾਕੇ ਚਰਨਕਵਲ ਰੁਚਿ ਬਾਢੀ। ਦ੍ਰਿਸਟਿ ਮਾਇ ਸਾਰਾ ਜਗ ਦੇਖੈ। ਆਪਿ ਅਲੇਖੀ ਅਉਰ ਸਭ ਲੇਖੈ. (੮੭)

ਗਾਂਧਾਰ ਦੀ-ਰੌਦ੍ਰੀ. ਕ੍ਰੋਧਾ.

ਮਧ੍ਯਮ ਦੀ-ਵਜ੍ਰਿਕਾ, ਪ੍ਰਸਾਰਿਣੀ, ਪ੍ਰੀਤਿ, ਮਾਰਜਨੀ.

ਪੰਚਮ ਦੀ-ਕ੍ਸ਼ਿਤਿ, ਰਕ੍ਤਾ, ਸੰਦੀਪਿਨੀ, ਆਲਾਪਿਨੀ.

ਧੈਵਤ ਦੀ-ਮਦੰਤੀ, ਰੋਹਿਣੀ, ਰਮ੍ਯਾ.

ਨਿਸਾਦ ਦੀ-ਉਗ੍ਰਾ, ਕ੍ਸ਼ੋਭਿਣੀ.

ਦੇਖੋ, ਸੁਰਤਿ ੭। ੭ ਸੰ. ਸ੍ਰੁਤਿ. ਵਹਾਉ. ਟਪਕਣ ਦਾ ਭਾਵ.

**ਸੁਤਜਨੁਪ੍ਰਾਸ.** ਦੇਖੋ, ਅਨੁਪ੍ਰਾਸ (ੲ)

**ਸ੍ਰੁਤਾ.** ਸੰ. ਸ਼੍ਰੁਤ੍ਵਾ. ਸੁਣਕੇ. ਸ਼੍ਰਵਣ ਕਰਕੇ. "ਤਿਨ ਤੇ ਸ੍ਰੁਤਾ ਮੱਖਣਸਾਹ." (ਗੁਪ੍ਰਸੂ)

**ਸ੍ਰੁਵ | ਸ੍ਰੁਵਾ** ਸੰ. ਸ੍ਰੁਵ. ਸੰਗ੍ਯਾ—ਸਰੋਆ. ਬ੍ਰਹ੍ਮਸ੍ਰੁ. ਖਦਿਰ (ਖੈਰ) ਅਥਵਾ ਪਿੱਪਲ ਦੀ ਲੱਕੜ ਦਾ ਹੱਥ ਭਰ ਲੰਮਾ ਅਤੇ ਹੱਥ ਦੀ ਸ਼ਕਲ ਦਾ ਚਮਚਾ, ਜਿਸ ਨਾਲ ਅਗਨੀ ਵਿੱਚ ਘੀ ਚੋਈਦਾ ਹੈ. ਦੇਖੋ, ਸ੍ਰੁਧਾ.

**ਸ੍ਰੁਯ | ਸ੍ਰੂਯ** ਸੁਣਕੇ. ਸ਼੍ਰੁਤ੍ਵਾ. "ਪ੍ਰਿਥੀ ਚੰਦ ਕੇ ਵਾਕ ਕੋ ਸ੍ਰੁਯ ਵੀਰੰ." (ਗੁਪ੍ਰਸੂ)। ੨ ਸੁਸ਼੍ਰੂਯ. ਚੰਗੀ ਤਰ੍ਹਾਂ ਸੁਣਕੇ.

**ਸ੍ਰੇਸਟ.** ਸੰ. ਸ਼੍ਰੇਸ੍ਠ. ਵਿ—ਉੱਤਮ। ੨ ਬਹੁਤ ਵਡਿਆਈ ਯੋਗ. "ਗਿਆਨੁ ਸ੍ਰੇਸਟ ਊਤਮ ਇਸਨਾਨੁ." (ਸੁਖਮਨੀ) ੩ ਸੰਗ੍ਯਾ—ਗਊ ਦਾ ਦੁੱਧ। ੪ ਕੁਬੇਰ। ੫ ਰਾਜਾ। ੬ ਵਿਸ਼ਨੁ। ੭ ਸਾਧੁ। ੮ ਵਿਦ੍ਵਾਨ। ੯ ਹਿੰਦੂਮਤ ਅਨੁਸਾਰ ਬ੍ਰਾਹਮਣ। ੧੦ ਨੀਤਿ ਅਨੁਸਾਰ ਛਤ੍ਰੀ (ਕ੍ਸ਼ਤ੍ਰਿਯ).

**ਸ੍ਰੇਸਟਾਈ.** ਸੰਗ੍ਯਾ—ਸ਼੍ਰੇਸ੍ਠਤਾ. ਉੱਤਮਤਾ। ੨ ਛਤ੍ਰਾਣੀ. ਕ੍ਸ਼ਤ੍ਰਿਯ ਜਾਤਿ ਦੀ ਇਸਤ੍ਰੀ. ਦੇਖੋ, ਅਧਮ ਚੰਡਾਲੀ.

**ਸ੍ਰੇਸ੍ਟ.** ਦੇਖੋ, ਸ੍ਰੇਸਟ.

**ਸ੍ਰੇਸ੍ਟਾਚਾਰ.** ਦੇਖੋ, ਸ਼ਿਸ਼੍ਟਾਚਾਰ। ੨ ਸ਼੍ਰੇਸ੍ਠ (ਭਲੇ) ਲੋਕਾਂ ਦਾ ਆਚਾਰ. ਸੱਜਨਾਂ ਦਾ ਵਰਤਾਉ.

**ਸ੍ਰੇਣਿ | ਸ੍ਰੇਣੀ** ਸੰ. ਸ਼੍ਰੇਣਿ. ਸੰਗ੍ਯਾ—ਪੰਕ੍ਤਿ (ਪੰਗਤਿ). ਕਤਾਰ। ੨ ਸਤਰ। ੩ ਸਿਲਸਿਲਾ। ੪ ਪੌੜੀ. ਸੀੜ੍ਹੀ। ੫ ਫ਼ੌਜ ਦੀ ਸਫ (ਕਤਾਰ).

**ਸ੍ਰੇਯ.** ਸੰ. ਸ਼੍ਰੇਯਸ੍. ਸੰਗ੍ਯਾ—ਕਲ੍ਯਾਣ. ਮੰਗਲ। ੨ ਮੁਕਤਿ. ਮੋਕ੍ਸ਼। ੩ ਵਿਭੂਤਿ. ਸੰਪਦਾ। ੪ ਵਿ—ਮੰਗਲ ਰੂਪ। ੫ ਮਨੋਹਰ. ਸੁੰਦਰ। ੬ ਉੱਤਮ.

**ਸ੍ਰੇਵਣ | ਸ੍ਰੇਵਨ** ਦੇਖੋ, ਸਰੇਵਣ. "ਹਰਿ ਨਾਮ ਸ੍ਰੇਵਹ." (ਮ: ੪ ਵਾਰ ਵਡ) "ਜਿਨਿ ਹਰਿਨਾਮੁ ਸੁਣਿਆ ਮਨੁ ਭੀਨਾ, ਤਿਨ ਹਮ ਸ੍ਰੇਵਹ ਨਿਤ ਚਰਣੇ." (ਭੈਰ ਮ: ੪)

**ਸ੍ਰੈਣੀ | ਸ੍ਰੈਨੀ** ਪੌੜ੍ਹੀ. ਸੀੜ੍ਹੀ. ਦੇਖੋ, ਸ੍ਰੇਣੀ. "ਮੋਖ ਸਦਨ ਕੀ ਇਹ ਤਨੁ ਸ੍ਰੈਨੀ." (ਨਾਪ੍ਰ)

**ਸ੍ਰੋਣ.** ਸੰ. ਲੰਬਾ. ਲੰਗੜਾ। ੨ ਲੁੰਜਾ। ੩ ਕ੍ਰਿੰਨਿਆ ਹੋਇਆ। ੪ ਸੰ. ਸ਼ੋਣਿਤ (ਸ੍ਰੋਣਤ—ਲਹੂ) ਦਾ ਸੰਖੇਪ. "ਹੂਓ ਸ੍ਰੋਣ ਹੀਨੰ। ਭਯੋ ਅੰਗ ਛੀਨੰ ॥" (ਚੰਡੀ ੨)

**ਸ੍ਰੋਣਜ ਨਿਧਿ.** ਲਹੂ ਰੰਗਾ ਸਮੁੰਦਰ. ਲਾਲ ਸਮੁੰਦਰ. (ਸਨਾਮਾ)

**ਸ੍ਰੋਣਤ.** ਸੰ. ਸ਼ੋਣਿਤ. ਲਹੂ. ਖ਼ੂਨ. ਰੁਧਿਰ.

**ਸ੍ਰੋਣਤਪਾਤ.** ਦੇਖੋ, ਸ੍ਰੋਣਪਾਤ. "ਆਮਪਾਤ ਅਰੁ ਸ੍ਰੋਣਤਪਾਤਾ." (ਚਰਿਤ੍ਰ ੪੦੫)

**ਸ੍ਰੋਣਤਬਿੰਦ | ਸ੍ਰੋਣਤਬਿੰਦੁ | ਸ੍ਰੋਣਤਬੀਜ** ਸੰ. ਸ਼ੋਣਿਤਬਿੰਦੁ ਅਤੇ ਸ਼ੋਣਿਤਬੀਜ. ਰਕ੍ਤਬੀਜ ਨਾਉਂ ਦਾ ਇੱਕ ਦੈਤ, ਜੋ ਸ਼ੁੰਭ ਦਾ ਮੰਤ੍ਰੀ ਅਤੇ ਫੌਜੀ ਸਰਦਾਰ ਸੀ, ਜਿਸ ਦੀ ਕਥਾ ਮਾਰਕੰਡੇਯ ਪੁਰਾਣ ਵਿੱਚ ਹੈ. ਇਸ ਨੇ ਦੁਰਗਾ ਨਾਲ ਜੰਗ ਕੀਤਾ. ਜਿੱਥੇ ਇਸ ਦੇ ਲਹੂ ਦੀ ਛਿੱਟ ਡਿੱਗਦੀ ਸੀ, ਉੱਥੇ ਹੀ ਨਵਾਂ ਰਕ੍ਤਬੀਜ ਪੈਦਾ ਹੋ ਜਾਂਦਾ ਸੀ. ਜਿਉਂ ਜਿਉਂ ਦੁਰਗਾ ਉਨ੍ਹਾਂ ਦੈਤਾਂ ਨੂੰ ਮਾਰਦੀ, ਤਿਉਂ ਤਿਉਂ ਵਧੇਰੇ ਪੈਦਾ ਹੋ ਜਾਂਦੇ. ਅੰਤ ਨੂੰ ਕਾਲੀ ਨੇ ਲਹੂ ਪੀਤਾ ਅਤੇ ਦੁਰਗਾ ਨੇ ਦੈਤ ਮਾਰੇ. "ਚੰਡੀ ਕਾਲੀ ਦੁਹੂੰ ਮਿਲ ਕੀਨੋ ਇਹੈ ਵੀਚਾਰ। ਹੌਂ ਹਨ ਹੌਂ ਤੂੰ ਸ੍ਰੋਨ ਪੀ, ਅਰਿਦਲ ਡਾਰਹਿਂ ਮਾਰ ॥" (ਚੰਡੀ ੧) "ਸ੍ਰੋਣਤਬਿੰਦੁ ਕੋ ਸੁੰਭ ਨਿਸੁੰਭ ਕਹ੍ਯੋ ਤੁਮ ਜਾਹੁ ਮਹਾਂ ਦਲ ਲੈਕੈ." (ਚੰਡੀ ੧)

**ਸ੍ਰੋਣਪਾਤ | ਸ਼੍ਰੋਣਿਤਪਾਤ** ਲਹੂ ਦਾ ਡਿਗਣਾ. ਇਹ ਕਈ ਤਰ੍ਹਾਂ ਦਾ ਹੁੰਦਾ ਹੈ. ਮੁੱਖ ਭੇਦ ਇਸ ਦੇ ਤਿੰਨ ਹਨ—

(ੳ) ਮੂੰਹ ਨੱਕ ਕੰਨ ਤੋਂ ਲਹੂ ਵਹਿਣਾ.

(ਅ) ਗੁਦਾ ਭਗ ਅਤੇ ਲਿੰਗ ਦੇ ਰਸਤੇ ਲਹੂ ਵਹਿਣਾ.

(ੲ) ਰੋਮਾਂ ਦੇ ਛਿਦ੍ਰਾਂ ਵਿੱਚਦੀਂ ਨਿਕਲਨਾ.

ਸਿਆਣੇ ਵੈਦ ਦੀ ਸਲਾਹ ਨਾਲ ਰੋਗ ਦੇ ਕਾਰਣ ਅਨੁਸਾਰ ਇਲਾਜ ਹੋਣਾ ਚਾਹੀਏ, ਜਿਸ ਤੋਂ ਆਰਾਮ ਆਵੇ.

ਵਿਦ੍ਵਾਨਾਂ ਨੇ ਸ੍ਰੋਣਪਾਤ ਦੇ ਕਾਰਣ ਇਹ ਮੰਨੇ ਹਨ—ਧੁੱਪ ਵਿੱਚ ਫਿਰਨਾ, ਵਿਤੋਂ ਵਧਕੇ ਕਸਰਤ ਕਰਨੀ, ਬਹੁਤ ਮੈਥੁਨ ਕਰਨਾ, ਮਿਰਚ ਆਦਿ ਤੀਖਣ ਪਦਾਰਥ ਅਤੇ ਗਰਮ ਮਸਾਲੇ ਬਹੁਤ ਵਰਤਣੇ, ਸ਼ਰਾਬ ਪੀਣੀ, ਬਹੁਤ ਖਟਾਈ ਖਾਣੀ ਆਦਿਕ. ਇਨ੍ਹਾਂ ਕਾਰਣਾਂ ਤੋਂ ਲਹੂ ਵਿਕਾਰੀ ਹੋ ਕੇ ਉਬਾਲ ਖਾਂਦਾ ਹੈ.

ਸ੍ਰੋਣਤ ਸ਼ਾਂਤ ਕਰਨ ਲਈ ਇਹ ਉੱਤਮ ਔਖਧਿ ਹੈ—

ਧਨੀਆਂ, ਆਉਲੇ, ਬਾਂਸਾ, ਮੁਨੱਕਾ ਦਾਖ, ਪਿੱਤਪਾਪੜਾ, ਇਹ ਤੋਲਾ ਤੋਲਾ ਲੈ ਕੇ ਜੌਕੁੱਟ[1] ਕਰਨੇ. ਰਾਤ ਨੂੰ ਪਾਣੀ ਵਿੱਚ ਭਿਉਂ ਰੱਖਣੇ, ਸਵੇਰ ਵੇਲੇ ਮਲਕੇ ਜਾਂ ਕੂੰਡੇ ਵਿੱਚ ਦਰੜਕੇ ਮਿਸ਼ਰੀ ਮਿਲਾਕੇ ਪੀਣਾ.

**ਸ੍ਰੋਣਬਿੰਦ | ਸ੍ਰੋਣਬਿੰਦੁ** ਦੇਖੋ, ਸ੍ਰੋਣਤਬਿੰਦੁ. "ਉਤੈ ਕੋਪਿਯੰ ਸ੍ਰੋਣਬਿੰਦੰ ਸੁਬੀਰੰ." (ਚੰਡੀ ੨)

**ਸ੍ਰੋਣਬੀਰਜਾਰਦਨੀ.** ਸ਼ੋਣਿਤਬਿੰਦੁ ਦੇ ਅਰਦਨ (ਨਾਸ਼ ਕਰਨ) ਵਾਲੀ, ਦੁਰਗਾ. "ਨਮੋ ਸ੍ਰੋਣਬੀਰਜਾਰਦਨੀ ਧੂਮ੍ਰਹੰਤੀ." (ਚੰਡੀ ੨)

**ਸ੍ਰੋਣਾ.** ਭਾਈ ਸੰਤੋਖ ਸਿੰਘ ਜੀ ਨੇ ਸ਼ੋਣ ਨਦ ਲਈ ਇਹ ਸ਼ਬਦ ਵਰਤਿਆ ਹੈ. "ਸ੍ਰੋਣਾ ਸਲਿਤਾ ਕੋ ਤਜਿ ਗਏ." (ਗੁਪ੍ਰਸੂ) ਦੇਖੋ, ਸੋਣ ੪। ੨ ਸੰ. ਸ਼੍ਰੋਣ. ਪਿੰਗਲਾ. ਪੰਗੁ.

**ਸ੍ਰੋਣੀ.** ਸੰ. ਸੰਗ੍ਯਾ—ਨਿਤੰਬ. ਚਿੱਤੜ। ੨ ਲੱਕ. ਕਮਰ.

**ਸ੍ਰੋਤ.** ਸੰ. ਸ੍ਰੋਤਸ੍. ਸੰਗ੍ਯਾ—ਸੋਤਾ. ਪ੍ਰਵਾਹ. ਚਸ਼ਮਾ. ਦੇਖੋ, ਸ੍ਰੁ ਧਾ. "ਸ੍ਰੋਤ ਸਰਿਤਾ ਸਮੁਦ੍ਰ ਆਤਮ ਸਮਾਨ ਹੈ." (ਭਾਗੁ ਕ) ੨ ਸੰ. ਸ਼੍ਰੋਤ. ਸੰਗ੍ਯਾ—ਕੰਨ. ਦੇਖੋ, ਸ਼੍ਰੁ ਧਾ. "ਪਰ ਨਿੰਦਾ ਨਹਿ ਸ੍ਰੋਤ ਸੁਵਣੰ."

[1] ਜੋ ਕੁੱਟਕੇ ਜੌਂ ਦੇ ਆਕਾਰ ਕੀਤਾ ਗਿਆ ਹੈ. ਜੋ ਬਹੁਤ ਬਰੀਕ ਨਹੀਂ ਪੀਠਾ.

(ਸਹਸ ਮ: ੫) "ਹਰਿ ਕੇ ਨਾਮ ਬਿਨ ਧ੍ਰਿਗ ਸ੍ਰੋਤ." (ਕੇਦਾ ਮ: ੫) ੩ ਸੰ. ਸ਼੍ਰੌਤ ਵਿ—ਸ਼੍ਰੁਤਿ (ਵੇਦ) ਸੰਬੰਧੀ। ੪ ਕੰਨ ਦਾ ਵਿਸ਼ਾ ਸ਼ਬਦ. ਧੁਨਿ. "ਸ੍ਰਵਣ ਸ੍ਰੋਤ ਰਜੇ ਗੁਰਬਾਣੀ." (ਮਾਰੂ ਸੋਲਹੇ ਮ: ੧) ਗੁਰਬਾਣੀ ਦੀ ਧੁਨਿ ਨਾਲ ਕੰਨ ਤ੍ਰਿਪਤ ਹੋ ਗਏ.

**ਸ਼੍ਰੋਤਵਜ.** ਵਿ—ਸੁਣਨ ਰੋਗ. ਸੁਣਨੇ ਲਾਇਕ.

**ਸ੍ਰੋਤਾ.** ਸੰ. ਸ਼੍ਰੋਤ੍ਰ—ਸ਼੍ਰੋਤ੍ਰਿ. ਵਿ—ਸੁਣਨ ਵਾਲਾ.

**ਸ੍ਰੋਤਾ ਦੇ ਗੁਣ.** ੧ ਸ਼੍ਰੱਧਾਵਾਨ। ੨ ਨਿੰਮ੍ਰਤਾ ਵਾਲਾ। ੩ ਪ੍ਰੇਮੀ। ੪ ਉਦਾਰ। ੫ ਅਰਥ ਸਮਝਣ ਦੀ ਬੁੱਧੀ ਰੱਖਣ ਵਾਲਾ। ੬ ਆਲਸ ਰਹਿਤ। ੭ ਪ੍ਰਸ਼ਨ ਕਰਨ ਦੇ ਢੰਗ ਦਾ ਜਾਣੂ। ੮ ਮਿੱਠੀ ਬਾਣੀ ਵਾਲਾ। ੯ ਇੰਦ੍ਰੀਜਿਤ। ੧੦ ਪ੍ਰਸੰਗ ਦੇ ਸਿੱਧਾਂਤ ਨੂੰ ਜਾਣਨ ਵਾਲਾ। ੧੧ ਕੁਟਿਲਤਾ ਤੋਂ ਬਿਨਾ। ੧੨ ਸੇਵਾ ਕਰਨ ਦਾ ਪ੍ਰੇਮੀ। ੧੩ ਪਾਖੰਡ ਅਤੇ ਆਪਣੇ ਯਸ਼ ਦਾ ਤਿਆਗੀ। ੧੪ ਜੋ ਸੁਣਿਆ ਹੈ ਉਸ ਉੱਪਰ ਅਮਲ ਕਰਨ ਵਾਲਾ. ਦੇਖੋ, ਵਕਤਾ ਦੇ ਗੁਣ.

**ਸ਼੍ਰੋਤ੍ਰ.** ਸੰਗ੍ਯਾ—ਕੰਨ। ੨ ਵੇਦ—ਗ੍ਯਾਨ.

**ਸ੍ਰੋਤ੍ਰਿ / ਸ੍ਰੋਤ੍ਰਿਯ / ਸ੍ਰੋਤ੍ਰੀ** ਸੰ. ਸ਼੍ਰੋਤ੍ਰਿਯ. ਵਿ—ਜਿਸ ਨੇ ਸ਼੍ਰਵਣ ਕੀਤਾ ਹੈ. ਜਿਸ ਨੇ ਬਹੁਤ ਸੁਣਿਆ ਹੈ। ੨ ਸੰਗ੍ਯਾ—ਪੰਡਿਤ. ਵਿਦ੍ਵਾਨ। ੩ ਜਿਸ ਨੇ ਵੇਦਾਂ ਨੂੰ ਕੰਠ ਕੀਤਾ ਹੈ. ਜੋ ਬਿਨਾ ਪੋਥੀ ਦੀ ਸਹਾਇਤਾ ਦੇ ਵੇਦ ਪੜ੍ਹ ਅਤੇ ਪੜ੍ਹਾ ਸਕਦਾ ਹੈ.

**ਸ੍ਰੌਣ.** ਦੇਖੋ, ਸ੍ਰੋਣ ੪ ਅਤੇ ਸ੍ਰੋਣਤ। ੨ ਸ਼੍ਰਵਣ. ਕੰਨ. "ਘ੍ਰਾਣ ਸਹਸ੍ਰ ਅਘ੍ਰਾਣ, ਅਸ੍ਰੋਣ ਸ ਸ੍ਰੋਣ." (ਨਾਪ੍ਰ) ਹਜਾਰਾਂ ਨਾਸਿਕਾ ਹਨ ਇਸ ਪੁਰ ਭੀ ਬਿਨਾ ਨਾਸਿਕਾ, ਕੰਨ ਰਹਿਤ ਅਰ ਫਿਰ ਭੀ ਕੰਨਾਂ ਸਹਿਤ.

**ਸ੍ਰੌਣਤ.** ਦੇਖੋ, ਸ੍ਰੋਣਤ.

**ਸ੍ਰੌਣਤਬਿੰਦ / ਸ੍ਰੌਣਤਬਿੰਦੁ** ਦੇਖੋ, ਸ੍ਰੋਣਤਬਿੰਦੁ. "ਸ੍ਰੌਣਤਬਿੰਦ ਸੋਂ ਚੰਡ ਪ੍ਰਚੰਡ ਸੁ ਜੁੱਧ ਕਰ੍ਯੋ." (ਚੰਡੀ ੧)

**ਸ਼੍ਰੌਤ.** ਸੰ. ਵਿ—ਸ਼੍ਰੁਤਿ (ਵੇਦ) ਸੰਬੰਧੀ। ੨ ਸੰਗ੍ਯਾ—ਵੇਦ ਦੇ ਦੱਸੇ ਹੋਏ ਕਰਮ। ੩ ਵੇਦ ਦੇ ਅਨੁਸਾਰ ਹੈ ਜਿਸ ਦਾ ਧਰਮ. ਸ਼੍ਰੁਤਿ ਪ੍ਰਤਿਪਾਦਿਤ ਕਰਮਾਂ ਦੇ ਕਰਨ ਵਾਲਾ। ੪ ਸ਼੍ਰੁਤ (ਕੰਨ) ਨਾਲ ਸੰਬੰਧ ਰੱਖਣ ਵਾਲਾ, ਸ਼ਬਦ.

**ਸ੍ਰੌਨ.** ਸ਼ੋਣਿਤ. ਲਹੂ. "ਬਹਿ ਸ੍ਰੌਨ ਸਮੂਹ ਧਰਾਨ ਪਰ੍ਯੋ ਹੈ." (ਚੰਡੀ ੧) ੨ ਦੇਖੋ, ਸ੍ਰੌਣ ੨.

**ਸ੍ਲਾਘਾ.** ਦੇਖੋ, ਸਲਾਘਾ.

**ਸ੍ਲੇਸ.** ਦੇਖੋ, ਸਲੇਸ.

**ਸ੍ਵ.** ਸੰ. ਸੰਗ੍ਯਾ—ਧਨ। ੨ ਆਪਣਾ ਆਪ. ਆਤਮਾ। ੩ ਵਿ—ਆਪਣਾ. ਅਪਨਾ। ੪ ਸੰ. ਸ਼੍ਵ. ਸੰਗ੍ਯਾ—ਸ਼੍ਵਨ. ਕੁੱਤਾ.

**ਸ੍ਵਸਤਿ.** ਸ੍ਵਸ੍ਤਿ. ਦੇਖੋ, ਸੁਅਸਤਿ. "ਸ੍ਵਸਤਿ ਹੋਤ ਤਿਨ ਕੋ ਸਦਾ." (ਨਾਪ੍ਰ) "ਜਸ ਸ੍ਵਸਤਿ ਸੁਕ੍ਰਿਤ ਕ੍ਰਿਤੰ." (ਗੂਜ ਜੈਦੇਵ)

**ਸ੍ਵਸਤਿਕ.** ਸੰ. ਸ੍ਵਸ੍ਤਿਕ. ਸੰਗ੍ਯਾ—ਪੁਰਾਣੇ ਸਮੇਂ ਦਾ ਇੱਕ ਮੰਗਲ ਚਿੰਨ੍ਹ, ਜਿਸ ਦਾ ਅਕਾਰ ਇਹ ਹੈ 卐. ਕਈ ਦੇਸ਼ ਨੂੰ ਗਣੇਸ਼ ਦਾ ਚਿੰਨ੍ਹ ਸਮਝਦੇ ਹਨ। ੨ ਲਸਣ। ੩ ਮੂਲੀ। ੪ ਯੋਗ ਮਤ ਅਨੁਸਾਰ ਇੱਕ ਆਸਨ.

**ਸ੍ਵਸਤਿਬਿਵਸਥਾ.** ਸੰ. ਸ੍ਵਸ੍ਤਿ ਵ੍ਯਵਸ੍ਥਾ. ਸੰਗ੍ਯਾ—ਕਲ੍ਯਾਣ ਦੀ ਮਰਯਾਦਾ. ਮੋਕ੍ਸ਼ਪੱਧਤਿ. ਮੁਕਤਿ ਦੀ ਮਰਜਾਦਾ. "ਸ੍ਵਸਤਿਬਿਵਸਥਾ ਹਰਿ ਕੀ ਸੇਵਾ." (ਧਨਾ ਮ: ੫)

**ਸ੍ਵਸਤੈਨ.** ਸੰ. ਸ੍ਵਸ੍ਤ੍ਯਯਨ. ਸੰਗ੍ਯਾ—ਆਸ਼ੀਰਵਾਦ, ਜੋ ਸ੍ਵਸ੍ਤਿ (ਮੰਗਲ) ਦਾ ਅਯਨ (ਘਰ) ਹੈ. "ਬਿਜੈ ਛੰਦਨ ਪੁਤ੍ਰ ਗਾਵਤ ਸ੍ਵਸਤੈਨ ਉਚਾਰਤ." (ਸਲੋਹ) "ਕਾਲੂ ਕੋ ਸ੍ਵਸਤੈਨ ਸੁਨਾਯੋ." (ਨਾਪ੍ਰ) ੨ ਮੰਗਲਕਾਰਯ.

**ਸ੍ਵਸਥ / ਸ੍ਵਸ੍ਥ** ਸੰ. ਵਿ—ਸ੍ਵ—ਸ੍ਥ. ਆਪਣੇ ਆਪ ਵਿੱਚ ਇਸਥਿਤ. ਆਪਣੀ ਅਸਲ ਹਾਲਤ ਅੰਦਰ ਕਾਇਮ। ੨ ਅਰੋਗ। ੩ ਸ੍ਵਾਸ੍ਥ੍ਯ. ਅਰੋਗਤਾ. "ਸਰੀਰ ਸ੍ਵਸਥ ਖੀਣ ਸਮਏ." (ਸਹਸ ਮ: ੫)

**ਸ੍ਵਸਨ.** ਸੰ. ਸ਼੍ਵਸਨ. ਸਾਹ ਲੈਣਾ। ੨ ਹਵਾ. ਪੌਣ.

**ਸ੍ਵਸਰ.** ਸੰ. ਸੰਗ੍ਯਾ—ਘਰ. ਮਕਾਨ। ੨ ਦਿਨ. ਰੋਜ਼। ੩ ਦੇਖੋ, ਸਸੁਰ.

**ਸ੍ਵਸ੍ਰਿ.** ਦੇਖੋ, ਸੁਸਾ.

**ਸ੍ਵਕੀਯ.** ਦੇਖੋ, ਸੁਕੀਅ.

**ਸ੍ਵਕੀਯਾ.** ਸੰ. ਆਪਣੀ ਇਸਤ੍ਰੀ. ਧਰਮ ਨਾਲ ਵਿਆਹੀ ਹੋਈ ਇਸਤ੍ਰੀ.

> ਨਿਜ ਪਤਿ ਹੀ ਕੇ ਪ੍ਰੇਮ ਮਯ ਜਾਂਕੋ ਮਨ ਵਚ ਕਾਯ।
> ਕਹਿਤ ਸ੍ਵਕੀਯਾ ਤਾਂਹਿ ਕੋ ਲੱਜਾ ਸ਼ੀਲ ਸੁਭਾਯ॥

ਕਬਿੱਤ

> ਸੋਭਤ ਸ੍ਵਕੀਯ ਗਨ ਗੁਨ ਗਨਤੀ ਮੇ, ਤਹਾਂ
> ਤੇਰੇ ਨਾਮ ਹੀ ਕੀ ਏਕ ਰੇਖਾ ਰੇਖਿਯਤ ਹੈ,
> ਕਹੈ "ਪਦਮਾਕਰ" ਪਗੀ ਯੌਂ ਪਤਿਪ੍ਰੇਮ ਹੀ ਮੇ
> ਪਦਮਨਿ ਤੋ ਸੀ ਤ੍ਰਿਯਾ ਤੂ ਹੀ ਪੇਖਿਯਤ ਹੈ,
> ਸੁਵਰਨ ਰੂਪ ਜੈਸੋ ਤੈਸੋ ਸੀਲ ਸੌਰਭ ਹੈ
> ਯਾਹੀ ਤੇ ਤਿਹਾਰੋ ਤਨ ਧਨਯ ਲੇਖਿਯਤ ਹੈ,
> ਸੋਨੇ ਮੇ ਸੁਗੰਧ ਨਾਹਿ ਗੰਧ ਮੇ ਸੁਨਯੋ ਨ ਸੋਨੋ
> ਸੋਨੋ ਔ ਸੁਗੰਧ ਤੋ ਮੇ ਦੋਨੋ ਦੇਖਿਯਤ ਹੈ.
> (ਜਗਤ ਵਿਨੋਦ)

**ਸ੍ਵਗਤ.** ਸੰ. ਵਿ—ਆਪਣੇ ਆਪ ਵਿੱਚ ਪ੍ਰਾਪਤ। ੨ ਸੰਗ੍ਯਾ—ਮਨ ਦੀ ਗੱਲ। ੩ ਦੇਖੋ, ਤ੍ਰਿੰਨ ਭੇਦ.

**ਸ੍ਵਛ.** ਦੇਖੋ, ਸ੍ਵੱਛ. "ਸ੍ਵਛ ਮਾਰਗ ਹਰਿਭਗਤਣਹ." (ਸਹਸ ਮ: ੫)

**ਸ੍ਵਛੰਦ.** ਦੇਖੋ, ਸੁਛੰਦ.

**ਸ੍ਵੱਛ.** ਦੇਖੋ, ਸ੍ਵੱਛ.

**ਸ੍ਵਜ.** ਸੰ. ਸੰਗ੍ਯਾ—ਪੁਤ੍ਰ. ਬੇਟਾ। ੨ ਲੋਹੂ। ੩ ਪਸੀਨਾ.

**ਸ੍ਵਜਨ.** ਆਪਣੇ ਆਦਮੀ. ਕਰੀਬੀ ਰਿਸ਼ਤੇਦਾਰ। ੨ ਦੇਖੋ, ਸੁਜਨ. "ਸਬਦ ਸਾਧੁ ਸ੍ਵਜਨਹ." (ਸਹਸ ਮ: ੫)

**ਸ੍ਵਜਾਤਿ / ਸ੍ਵਜਾਤੀਯ** ਆਪਣੀ ਜਾਤਿ. ਆਪਣੀ ਕੌਮ। ੨ ਆਪਣੀ ਜਾਤਿ ਦਾ.

**ਸ੍ਵਤ:** ਸੰ. ਵ੍ਯ—ਆਪਣੇ ਆਪ. ਆਪ ਹੀ.

**ਸੁਤ:ਸਿੰਧ.** ਦੇਖੋ, ਸੁਤਹ ਸਿੰਧ.

**ਸੁਤੰਤ੍ਰ.** ਸੰ. ਵਿ—ਸ੍ਵ (ਆਪਣੇ) ਤੰਤ੍ਰ (ਅਧੀਨ). ਜੋ ਦੂਜੇ ਦੇ ਵਸ਼ ਵਿੱਚ ਨਹੀਂ.

**ਸੁਤ੍ਵ.** ਸੰ. ਸੰਗਜ਼ਾ—ਅਪਣੱਤ. ਮਾਲਕਿਯਤ. ਮਮਤ੍ਵ.

**ਸੁਦ.** ਸੰ. स्वद्. ਧਾ-ਸੁਆਦ ਲੈਣਾ. ਖੁਸ਼ ਹੋਣਾ. ਢਕਣਾ.

**ਸੁਦੇਸ.** ਆਪਣਾ ਦੇਸ਼. ਅਪਨਾ ਵਤਨ.

**ਸੁਦੇਸ ਭਗਤ.** ਆਪਣੇ ਦੇਸ਼ ਦਾ ਭਕ੍ਤ. ਦੇਸ ਸੇਵਕ.

**ਸੁਦੇਸੀ.** ਵਿ—ਸ੍ਵਦੇਸ਼ੀਯ. ਆਪਣੇ ਦੇਸ ਦਾ, ਜਿਵੇਂ ਸੁਦੇਸੀ ਵਸਤ੍ਰ ਆਦਿ ਸਾਮਾਨ.

**ਸੁਧਰਮ.** ਆਪਣਾ ਧਰਮ. ਅਪਨਾ ਮਜਹਬ। ੨ ਅਪਨਾ ਫਰਜ.

**ਸੁਧਾ.** ਸੰ. ਵ੍ਯ—ਹਿੰਦੂਮਤ ਦੇ ਸ਼ਾਸਤ੍ਰਾਂ ਅਨੁਸਾਰ ਪਿਤਰਾਂ ਨੂੰ ਆਹੁਤੀ ਦੇਣ ਵੇਲੇ ਇਹ ਸ਼ਬਦ ਕਿਹਾ ਜਾਂਦਾ ਹੈ. ਬ੍ਰਹਮਵੈਵਰਤ ਪੁਰਾਣ ਵਿੱਚ ਲਿਖਿਆ ਹੈ ਕਿ ਬ੍ਰਹਮਾ ਦੇ ਮਨ ਤੋਂ ਸੁਧਾ ਅਤੇ ਸ੍ਵਾਹਾ ਦੋ ਕੰਨਯਾ ਪੈਦਾ ਹੋਈਆਂ. ਸੁਧਾ ਪਿਤਰਾਂ ਨੂੰ ਦਿੱਤੀ ਸ੍ਵਾਹਾ ਦੇਵਤਿਆਂ ਨੂੰ. ਇਨ੍ਹਾਂ ਦੋਹਾਂ ਦੇ ਰਾਹੀਂ ਭੇਟਾ ਲੈ ਕੇ ਪਿਤਰ ਅਤੇ ਦੇਵਤਾ ਪ੍ਰਸੰਨ ਹੁੰਦੇ ਹਨ. ਦੇਖੋ, ਸ੍ਵਾਹਾ। ੨ ਨਿਰੁਕ੍ਤ ਵਿੱਚ ਅੰਨ ਦਾ ਨਾਉਂ ਸੁਧਾ ਹੈ.

**ਸੁਨ.** ਸੰ. स्वन्. ਧਾ—ਸ਼ਬਦ ਕਰਨਾ. ਸਵਾਰਨਾ. ਮਚਾਕਾ ਮਾਰਕੇ ਭੋਜਨ ਕਰਨਾ। ੨ ਸੰਗਜ਼ਾ—ਆਵਾਜ਼. ਧੁਨਿ। ੩ ਸੰ. ਸ਼੍ਵਨ. ਕੁੱਤਾ. ਸੁਆਨ.

**ਸੁਨਿ.** ਸੰ. ਸੰਗਜਾ—ਧੁਨਿ, ਆਵਾਜ਼। ੨ ਅਗਨਿ. ਅੱਗ.

**ਸੁਪ.** ਸੰ. स्वप्. ਧਾ—ਨੀਦ ਲੈਣਾ. ਸੌਣਾ.

**ਸ਼੍ਵਪਚ.** ਦੇਖੋ, ਸੁਪਚ.

**ਸੁਪਨ.** ਦੇਖੋ, ਸੁਪਨ.

**ਸੁਪਨਦਰਸ਼ਨ.** ਦੇਖੋ, ਦਰਸ਼ਨ ੨ ਦਾ (ੲ).

**ਸੁਪਨਫਲ.** ਹਿੰਦੂਮਤ ਦੇ ਗ੍ਰੰਥਾਂ ਵਿੱਚ ਸੁਪਨੇ ਦਾ ਸ਼ੁਭ ਅਸ਼ੁਭ ਫਲ ਬਹੁਤ ਵਰਣਨ ਕੀਤਾ ਹੈ. ਦੇਖੋ, ਵਾਲਮੀਕ ਕਾਂਡ ੨ ਅ: ੬੯, ਅਤੇ ਐਤ੍ਰੇਯ ਆਰਣਯਕ, ਆਰਣਯਕ ੩ ਅਧ੍ਯਾਯ ੨ ਖੰਡ ੪, ਤਥਾ ਮਤਸ੍ਯ ਪੁਰਾਣ ਦਾ ਅ: ੨੪੨. ਬਾਈਬਲ ਵਿੱਚ ਭੀ ਸੁਪਨੇ ਦਾ ਫਲ ਮੰਨਿਆ ਹੈ. ਦੇਖੋ, Daniel ਕਾਂਡ ੭. ਕੁਰਾਨ ਵਿੱਚ ਭੀ ਸੁਪਨਫਲ ਦੱਸਿਆ ਹੈ. ਦੇਖੋ, ਸੂਰਤ ਯੂਸਫ, ਆਯਤ ੩੬, ੩੭, ੧੦੨. ਸਿੱਖਧਰਮ ਵਿੱਚ ਸੁਪਨ ਦਾ ਚੰਗਾ ਮੰਦਾ ਕੁਝ ਫਲ ਨਹੀਂ ਹੈ. ਦੇਖੋ, ਸੁਪਨਾ.

**ਸੁਭਾਵ.** ਦੇਖੋ, ਸੁਭਾਉ.

**ਸੁਭਾਵੋਕ੍ਤਿ.** ਇੱਕ ਸ਼ਬਦਾਲੰਕਾਰ. (ਸਹਜ ਧਰਮ ਦਾ ਕਥਨ) ਕਿਸੇ ਵਸਤੁ ਦੇ ਜਾਤਿ ਸੁਭਾਵ ਦਾ ਵਰਣਨ "ਸੁਭਾਵੋਕ੍ਤਿ" ਅਲੰਕਾਰ ਹੈ. ਇਸ ਦਾ ਨਾਉਂ ਜਾਤਿ ਭੀ ਹੈ.

ਉਦਾਹਰਣ—

ਲਉਕੀ ਅਠਸਠਿ ਤੀਰਥਿ ਨਾਈ।
ਕਉਰਾਪਨ ਤਊ ਨ ਜਾਈ ॥
(ਸੋਰ ਕਬੀਰ)

ਚੰਦਨ ਲੇਪ ਹੋਤ ਦੇਹ ਕਉ ਸੁਖ ਗਰਧਭ ਭਸਮ ਸੰਗੀਤਿ.
(ਧਨਾ ਮ: ੫)

ਮਨਮੁਖ ਮਨ ਨ ਭਿਜਈ ਅਤਿ ਮੈਲੇ ਚਿਤ ਕਠੋਰ
ਸਪੈ ਦੁਧ ਪੀਆਈਐ ਅੰਦਰਿ ਵਿਸੁ ਨਿਕੋਰ.
(ਸੂਹੀ ਅ: ਮ: ੩)

**ਸੁਭੂ.** ਸੰ. ਵਿ—ਆਪ ਹੋਣ ਵਾਲਾ. ਸ੍ਵਯੰਭਵ. ਜੋ ਕਿਸੇ ਦਾ ਕਾਰਜ ਨਹੀਂ. ਦੇਖੋ, ਭੂ.

**ਸੁਯੰ.** ਸੰ. स्वयम्. ਵ੍ਯ—ਖੁਦ. ਆਪ. ਖੁਦਬਖੁਦ.

**ਸੁਯੰਦੂਤਿਕਾ.** ਕਾਵ੍ਯ ਅਨੁਸਾਰ ਉਹ ਨਾਇਕਾ, ਜੋ ਆਪ ਹੀ ਦੂਤੀ (ਵਿਚੋਲਨ) ਦਾ ਕੰਮ ਕਰੇ.

**ਸੁਯੰਪ੍ਰਕਾਸ਼.** ਆਪਣੇ ਆਪ ਪ੍ਰਕਾਸ਼ਨੇ ਵਾਲਾ. ਜਿਸ ਨੂੰ ਦੂਜੇ ਦੇ ਪ੍ਰਕਾਸ਼ ਦੀ ਸਹਾਇਤਾ ਨਾ ਲੋੜੀਏ.

**ਸੁਯੰਬਰ.** ਸੰ. स्वयंवर. ਸੰਗਜਾ—ਆਪ ਵਰਣ ਦੀ ਕ੍ਰਿਯਾ. ਜੁੜੇ ਹੋਏ ਸਮਾਜ ਵਿੱਚੋਂ ਕੰਨਯਾ ਨੇ ਪਸੰਦ ਕਰਕੇ ਪਤਿ ਵਰਣਾ. ਦੇਖੋ, ਸੀਤਾ ਅਤੇ ਦਮਯੰਤੀ ਦੇ ਸ੍ਵਯੰਵਰਾਂ ਦੀ ਕਥਾ. "ਸ੍ਰੀ ਰਘੁਰਾਜ ਬਰਜੋ ਸਿਯ ਕੋ ਬਹੁਰੋ ਜਨੁ ਯੁੱਧ ਸੁਯੰਬਰ ਜੈ ਕੈ." (ਰਾਮਾਵ)

ਭਾਰਤ ਵਿੱਚ ਅੰਤਿਮ ਸੁਯੰਬਰ ਜੈਚੰਦ ਕਨੌਜਪਤਿ ਨੇ ਆਪਣੀ ਪੁਤ੍ਰੀ ਸੰਯੁਕ੍ਤਾ ਦਾ ਕੀਤਾ ਸੀ. ਜੋ ਕੰਨਯਾ ਅਤੇ ਵਰ ਆਪਣੀ ਮਰਜ਼ੀ ਅਨੁਸਾਰ ਰੂਪ ਗੁਣ ਸੁਭਾਵ ਆਦਿ ਦੀ ਪਰਸਪਰ ਪਰੀਖਯਾ ਕਰ ਕੇ ਸ਼ਾਦੀ ਕਰਦੇ ਹਨ, ਉਸ ਦੀ ਭੀ "ਸੁਯੰਬਰ" ਸੰਗਜਾ ਹੈ.

**ਸੁਯੰਬਰਾ.** ਸੰ. ਸ੍ਵਯੰਵਰਾ. ਵਿ—ਆਪ ਪਸੰਦ ਕਰਕੇ ਪਤਿ ਵਰਣ ਵਾਲੀ ਇਸਤ੍ਰੀ.

**ਸੁਯੰਭਵ**, **ਸੁਯੰਭੂ** } ਆਪੇ ਹੋਣ ਵਾਲਾ. ਦੇਖੋ, ਸੈਭੰ। ੨ ਸੰਗਜਾ—ਬ੍ਰਹਮਾ.

**ਸੁਯੰਵਰ.** ਦੇਖੋ, ਸੁਯੰਬਰ.

**ਸੁਰ.** ਸੰ. स्वर्. ਸੰਗਜਾ—ਸ੍ਵਰਗ. ਆਕਾਸ਼। ੨ ਵਿ—ਉੱਤਮ. ਸ਼੍ਰੇਸ਼੍ਠ। ੩ ਸੰਗਜਾ—ਪ੍ਰਾਣ ਪਵਨ ਦਾ ਵਿਹਾਰ. ਸ੍ਵਾਸ ਦਾ ਅੰਦਰ ਬਾਹਰ ਆਉਣਾ ਜਾਣਾ। ੪ ਗਾਉਣ ਦੀ ਧੁਨਿ.[1] ਰਾਗ ਦੇ ਮੂਲ ਰੂਪ ਸੱਤ ਸੁਰ. ਸੜਜ, ਰਿਸਭ, ਗਾਂਧਾਰ, ਮਧ੍ਯਮ, ਪੰਚਮ, ਧੈਵਤ ਅਤੇ ਨਿਸਾਦ.

ਰਾਗ ਦੇ ਆਚਾਰਯ ਦੇਵਤਾ ਅਤੇ ਰਿਖੀਆਂ ਨੇ ਮੋਰ ਦੀ ਆਵਾਜ ਤੋਂ ਸੜਜ, ਪਪੀਹੇ (ਚਾਤ੍ਰਕ) ਦੀ ਧੁਨਿ ਤੋਂ ਰਿਸਭ (ਕਈਆਂ ਨੇ ਗਊ ਦੇ ਰੰਭਣ ਦੀ ਆਵਾਜ਼ ਤੋਂ ਰਿਸਭ ਮੰਨਿਆ ਹੈ), ਬਕਰੀ ਅਤੇ ਭੇਡ ਦੀ ਆਵਾਜ਼ ਤੋਂ ਗਾਂਧਾਰ, ਕੂੰਜ ਦੀ ਧੁਨਿ ਤੋਂ ਮਧ੍ਯਮ, ਕੋਇਲ (ਕੋਕਿਲਾ) ਤੋਂ ਪੰਚਮ, ਡੱਡੂ (ਅਥਵਾ ਘੋੜੇ) ਦੀ ਧੁਨਿ ਤੋਂ ਧੈਵਤ ਅਤੇ ਹਾਥੀ ਦੀ ਚਿੰਘਾਰ ਤੋਂ ਨਿਸਾਦ ਸੁਰ ਕਲਪਿਆ ਹੈ.[2]

---

[1] ਸੰਗੀਤ ਸ਼ਾਸਤ੍ਰ ਨੇ ਸੁਰ ਦਾ ਅਰਥ ਕੀਤਾ ਹੈ- ਜੋ ਸ੍ਵ (ਆਪਣੇ ਆਪ) ਰ (ਸ਼ੋਭਾਵਾਨ) ਹੋਵੇ.

[2] षड्जं मयूरा ब्रुवते गावो ऋषभ भाषिणः। आजाविकं तु गान्धारं क्रौञ्चः क्वणति मध्यमम्।। धैवतंह्रेषते वाजी निषादं बृंहतेगजः। पुष्पसाधारणे काले पिकः कूजति पञ्चमम्।। (ਸੰਗੀਤ ਰਹਸ੍ਯ)

ਇਹ ਸੱਤ ਸ਼ੁੱਧ ਸੁਰਾਂ[1] ਜੇਹੇ ਕਿ ਬਿਲਾਵਲ ਠਾਟ ਦੇ ਹਨ, ਅਤੇ ਚਾਰ ਕੋਮਲ ਸੁਰ (ਰਿਸਭ, ਗਾਂਧਾਰ, ਧੈਵਤ, ਨਿਸਾਦ) ਜੇਹੇ ਕਿ ਭੈਰਵੀ ਠਾਟ ਦੇ ਹਨ, ਅਰ ਇੱਕ ਤੀਵ੍ਰ ਮਧ੍ਯਮ ਸੁਰ, ਜੋ ਹਿੰਡੋਲ ਆਦਿ ਰਾਗਾਂ ਵਿੱਚ ਵਰਤਿਆ ਜਾਂਦਾ ਹੈ, ਇਹ ਬਾਰਾਂ ਸੁਰ ਸਾਰੇ ਰਾਗਾਂ ਦੇ ਗਾਉਣ ਵਜਾਉਣ ਲਈ ਰਾਗ ਵਿਦ੍ਯਾ ਦੇ ਆਚਾਰਯਾਂ ਨੇ ਕਾਯਮ ਕੀਤੇ ਹਨ. ਦੇਖੋ, ਠਾਟ.

ਸੱਤਾਂ ਸੁਰਾਂ ਦੀਆਂ ੨੨ ਸ਼੍ਰੁਤੀਆਂ (quarter tones) ਹਨ, ਜੋ ਸੁਰਾਂ ਦੇ ਅੰਸ਼ ਆਖਣੇ ਚਾਹੀਏ. ਦੇਖੋ, ਸ਼੍ਰੁਤਿ ੬.

ਕਈ ਅਗ੍ਯਾਨੀ, ਸ਼੍ਰੁਤਿ ਨੂੰ ਮੂਰਛਨਾ ਸਮਝਦੇ ਹਨ, ਪਰ ਐਸਾ ਨਹੀਂ ਹੈ. ਮੂਰਛਨਾ ਨਾਉਂ ਠਾਟ ਦੀ ਇਸਥਿਤੀ ਦਾ ਹੈ. ਸੁਰਾਂ ਦੀਆਂ ਤਿੰਨ ਸਪਤਕਾਂ ਹੋਣ ਕਰਕੇ ਇੱਕੀ ਮੂਰਛਨਾ, ਅਰਥਾਤ ਇੱਕੀ ਸੁਰਾਂ ਦੀ ਇਸਥਿਤੀ ਆਲਾਪ ਲਈ ਠਹਿਰਾਈ ਗਈ ਹੈ.

ਇਸ ਗ੍ਰੰਥ ਵਿੱਚ ਲਿਖੇ ਸ਼ੁੱਧ, ਕੋਮਲ ਅਤੇ ਤੀਵ੍ਰ ਸੁਰ ਸਮਝਣ ਲਈ ਅਸੀਂ ਇਹ ਸੰਕੇਤ ਰੱਖਿਆ ਹੈ ਕਿ ਮੁਕਤੇ ਅੱਖਰ ਵਾਲਾ ਸ਼ੁੱਧ ਸੁਰ, ਕੰਨੇ ਵਾਲਾ ਕੋਮਲ ਅਤੇ ਬਿਹਾਰੀ ਵਾਲਾ ਤੀਵ੍ਰ ਹੈ. ਯਥਾ—
ਸ਼ੁੱਧ—ਸ ਰ ਗ ਮ ਪ ਧ ਨ.
ਕੋਮਲ—ਰਾ ਗਾ ਧਾ ਨਾ.
ਤੀਵ੍ਰ-ਮੀ.

ਰਾਗਾਂ ਦੇ ਬਿਆਨ ਵਿੱਚ ਗ੍ਰਹਸੁਰ, ਵਾਦੀ, ਸੰਵਾਦੀ, ਅਨੁਵਾਦੀ ਅਤੇ ਵਿਵਾਦੀ ਸ਼ਬਦ ਵਰਤੇ ਗਏ ਹਨ, ਇਸ ਲਈ ਇਨ੍ਹਾਂ ਬਾਬਤ ਭੀ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਏ.

ਗ੍ਰਹਸੁਰ ਉਹ ਹੈ, ਜਿਸ ਵਿੱਚ ਰਾਗ ਦੇ ਆਲਾਪ ਦੀ ਸਮਾਪਤੀ ਹੋਵੇ.

ਵਾਦੀ ਅਥਵਾ ਅੰਸ਼ (ਜੀਵ) ਸੁਰ ਉਹ ਹੈ, ਜੋ ਰਾਗ ਦੀ ਜਾਨ ਹੋਵੇ.

ਸੰਵਾਦੀ ਸੁਰ ਉਹ ਹੈ, ਜੋ ਰਾਗ ਦੀ ਸ਼ਕਲ ਬਣਾਉਣ ਵਿੱਚ ਵਾਦੀ ਸੁਰ ਨੂੰ ਸਹਾਇਤਾ ਦੇਵੇ.

ਅਨੁਵਾਦੀ ਉਹ ਹੈ, ਜੋ ਵਾਦੀ ਸੰਵਾਦੀ ਨੂੰ ਸਹਾਇਤਾ ਦੇਕੇ ਰਾਗ ਦਾ ਪੂਰਾ ਸਰੂਪ ਪ੍ਰਗਟ ਕਰ ਦੇਵੇ.

ਵਿਵਾਦੀ ਸੁਰ ਉਹ ਹੈ, ਜੋ ਰਾਗ ਦੀ ਸ਼ਕਲ ਵਿਗਾੜ ਦੇਵੇ. ਇਸ ਨੂੰ ਵਰਜਿਤ ਅਤੇ ਸ਼ਤ੍ਰੁ ਸੁਰ ਭੀ ਆਖਦੇ ਹਨ।[2] ੫ ਉਹ ਅੱਖਰ ਜੋ ਸੁਤੇ ਆਵਾਜ਼ ਦੇਵੇ. ਜੋ ਆਪ ਹੀ ਪ੍ਰਕਾਸ਼ ਉਹ ਸੁਰ (vowel) ਹੈ. ਪੰਜਾਬੀ ਵਰਣਮਾਲਾ ਵਿੱਚ ੳ ਅ ੲ ਤਿੰਨ ਸੁਰ ਹਨ। ੬ ਬ੍ਰਹਮ.

**ਸੁਰਗ.** ਦੇਖੋ, ਸੁਰਗ. "ਨਚ ਦੁਰਲਭੰ ਸੁਰਗਰਾਜਨਹ." (ਸਹਸ ਮ: ੫)

[1]ਆਪਣੀ ਅੰਤਿਮ ਸ਼੍ਰੁਤਿ ਤੇ ਇਸਥਿਤ ਸੁਰ ਸ਼ੁੱਧ ਆਖਿਆ ਜਾਂਦਾ ਹੈ. ਦੇਖੋ, ਸੰਗੀਤ ਰਤਨਾਕਰ.

[2]ਸੰਗੀਤ ਰਤਨਾਕਰ ਅਨੁਸਾਰ ਕੁੰਵਰ ਵਿਕ੍ਰਮ ਸਿੰਘ ਜੀ ਲਿਖਦੇ ਹਨ—ਹੈ ਉਤਪਾਦਕ ਰਾਗ ਕੋ ਰੰਜਕ ਭੂਪ ਸਮਾਨ ਵਿਰਾਜਤ ਵਾਦੀ। ਆਠ ਕਿ ਬਾਰਹਿ ਕੋ ਫਿਰ ਫੇਰ ਰਹੇ ਸ਼੍ਰੁਤਿ ਮੰਡਲ ਤੋ ਸਮਵਾਦੀ। ਸੇਵਕ ਸੋ ਪੁਨ ਆਨ ਸਭੈ ਅਨੁਕੂਲ ਰਹੈ ਸੁਖ ਸੋਂ ਅਨੁਵਾਦੀ। ਅੰਤਰ ਜੋ ਸ਼੍ਰੁਤਿ ਏਕਹਿ ਕੋ ਤਬ ਸੋ ਸੁਰ ਹੋਤ ਵਿਸਾਦਿ ਵਿਵਾਦੀ. ਮਤੰਗ ਰਿਖੀ ਲਿਖਦਾ ਹੈ, "नवक त्रयोदशांतशः संवादिनः"

**ਸੁਰਗਦ੍ਵਾਰੀ.** ਦੇਖੋ, ਸੁਰਗਦੁਆਰੀ. "ਸੁਰਗਦ੍ਵਾਹੀਆਂ ਤਰੇ ਬਨਾਵਹੁ." (ਗੁਪ੍ਰਸੂ)

**ਸੁਰਗ ਵਧੂ.** ਅਪਸਰਾ. ਦੇਵਾਂਗਨਾ. ਹੂਰ.

**ਸੁਰਗਵਾਸ** / **ਸੁਰਗਵਾਸੀ** } ਸੁਰਗ ਦਾ ਨਿਵਾਸ ਅਤੇ ਸੁਰਗ ਵਿੱਚ ਰਹਿਣ ਵਾਲਾ। ੨ ਮਰੇ ਪ੍ਰਾਣੀ ਲਈ ਸਨਮਾਨ ਵਾਸਤੇ ਇਹ ਸ਼ਬਦ ਵਰਤਿਆ ਜਾਂਦਾ ਹੈ, ਭਾਵੇਂ ਉਹ ਨਰਕਨਿਵਾਸ ਜੋਗ ਕਿਉਂ ਨਾ ਹੋਵੇ. ਐਸੇ ਹੀ ਧਰਮ ਦੇ ਖਿਆਲ ਨਾਲ ਇਸ ਦੀ ਥਾਂ ਕੈਲਾਸਵਾਸੀ, ਗੁਰੁਪੁਰਨਿਵਾਸੀ, ਗੋਲੋਕਵਾਸੀ, ਵੈਕੁੰਠ ਨਿਵਾਸੀ ਆਦਿ ਸ਼ਬਦ ਲੋਕ ਵਰਤਦੇ ਹਨ.

**ਸੁਰਣ.** ਸੰ. ਵਿ—ਸਾਫ ਸੁਰ ਵਾਲਾ। ਜਿਸ ਦੀ ਧੁਨਿ ਸਾਫ ਹੈ। ੨ ਸ੍ਵਰ੍‍ਣ. ਸੰਗ੍ਯਾ—ਸੋਨਾ. ਸੁੰਦਰ ਹੈ ਵਰ੍‍ਣ (ਰੰਗ) ਜਿਸ ਦਾ.

**ਸੁਰਣਸਠੀਵਿ.** ਸੰ. ਸੁਵਰ੍‍ਣਸ਼੍ਠੀਵੀ. ਸੰਗ੍ਯਾ—ਭਾਗਵਤ ਵਿੱਚ ਇੱਕ ਪੰਛੀ ਦੱਸਿਆ ਹੈ, ਜੋ ਸੁਵਰਣ ਉਗਲਦਾ ਹੈ ਅਤੇ ਕਹਿੰਦਾ ਰਹਿੰਦਾ ਹੈ ਕਿ ਕਾਹਲੀ ਨਾ ਕਰੋ, ਪਰ ਆਪ ਸ਼ੇਰ ਦੇ ਅਵਾਸੀ ਲੈਣ ਸਮੇਂ ਮੂੰਹ ਵਿੱਚ ਵੜਕੇ ਜਾੜ੍ਹਾਂ ਅੰਦਰ ਫਸਿਆ ਮਾਸ ਕੱਢ ਲੈ ਜਾਂਦਾ ਹੈ. "ਕੇਵਲ ਕਹਿਨੀ ਕਹਿਤ ਹੋ ਸੁਰਣਸਠੀਵਿ ਸਮਾਨ." (ਅਲੰਕਾਰ ਸਾਗਰ ਸੁਧਾ) ੨ ਮਹਾਭਾਰਤ ਅਨੁਸਾਰ ਰਾਜਾ ਸ੍ਰਿੰਜਯ ਦਾ ਪੁਤ੍ਰ, ਜੋ ਸੁਇਨਾ ਹਗਦਾ ਮੂਤਦਾ ਸੀ.

**ਸੁਰਣਕਾਰ.** ਦੇਖੋ, ਸੁਨਿਆਰ.

**ਸੁਰਣਦੀਪ.** ਸੋਨਦੀਪ. ਮਨੀਪੁਰ ਤੋਂ ਹਿਠਾਹਾਂ ਅਤੇ ਬ੍ਰਹਮਪੁਤ੍ਰ ਦੇ ਮੁਹਾਨੇ ਤੋਂ ਪੂਰਵ ਦਾ ਦੇਸ਼.

**ਸੁਰਣਮਤੀ.** ਦੇਖੋ, ਰਤਨਰਾਯ.

**ਸੁਰਣਮੁਦ੍ਰਾ.** ਸੋਨੇ ਦਾ ਸਿੱਕਾ. ਅਸ਼ਰਫ਼ੀ. ਮੋਹਰ.

**ਸੁਰਨ.** ਦੇਖੋ, ਸੁਰਣ.

**ਸੁਰਨਪੰਖੀ.** ਸੰਗ੍ਯਾ—ਸੁਇਨੇ ਜੇਹੇ ਚਮਕੀਲੇ ਪੰਖਾਂ ਵਾਲੇ ਤੀਰ. "ਛੁਟੇ ਸੁਰਨਪੰਖੀ." (ਕਲਕੀ) ੨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਤੀਰ, ਜਿਸ ਦੀ ਬਾਗੜ ਪਾਸ ਸੁਇਨਾ ਲਗਿਆ ਹੋਇਆ ਸੀ.

**ਸੁਰਭਾਨੁ.** ਦੇਖੋ, ਸੁਰਭਾਨੁ.

**ਸੁਰਭੰਗ.** ਦੇਖੋ, ਸੁਰਭੰਗ.

**ਸੁਰਵਰਣਾਵਲੀ.** ਸਾ ਰੇ ਗਾ ਮਾ ਪਾ ਧਾ ਨੀ.

**ਸੁਰਾਜ.** ਆਪਣੇ ਆਪ ਤੇ ਹੁਕੂਮਤ ਕਰਨ ਵਾਲਾ. ਦੇਖੋ, ਛਾਂਦੋਗ੍ਯ ਉਪਨਿਸਦ ਪ੍ਰਪਾਠਕ ੭ ਖੰਡ ੨੫ । ੨ ਆਪਣਾ ਰਾਜ.

**ਸੁਰਾਜ੍ਯ.** ਸੰ. ਸੰਗ੍ਯਾ—ਆਪਣਾ ਰਾਜ. ਸ੍ਵਤੰਤ੍ਰ ਰਾਜ. ਉਹ ਰਾਜ ਜਿਸ ਵਿੱਚ ਬੇਗਾਨੇ ਦਾ ਦਖ਼ਲ ਨਾ ਹੋਵੇ.

**ਸੁਰਿਤ.** ਵਿ—ਧੁਨਿ ਕਰਿਆ. ਉੱਚਾਰਣ ਕਰਿਆ। ੨ ਸੰਗ੍ਯਾ—ਉੱਚੇ ਅਤੇ ਨੀਵੇਂ ਸੁਰ ਦੇ ਵਿਚਕਾਰ ਦੀ ਧੁਨਿ. ਵਿਚਲੇ ਦਰਜੇ ਦੀ ਆਵਾਜ਼.

**ਸੁਰੂਪ.** ਦੇਖੋ, ਸਰੂਪ ਅਤੇ ਸੁਰੂਪ.

**ਸੁਰੂਪੀ.** ਵਿ—ਆਪਣੇ ਰੂਪ ਵਾਲਾ. "ਜੋਤਿਸ੍ਵਰੂਪੀ ਰਹਿਓ ਭਰਿ." (ਸਵੈਯੇ ਮ: ੫ ਕੇ) ਪ੍ਰਕਾਸ਼ ਹੈ ਜਿਸ ਦਾ ਨਿਜਰੂਪ ਉਹ ਵਿਆਪ

ਰਿਹਾ ਹੈ.

**ਸੁਰੋਦਯ.** ਦੇਖੋ, ਸੁਰੋਦਾ.

**ਸੁਲਪ.** ਦੇਖੋ, ਸੁਲਪ.

**ਸ੍ਵਵਸ਼.** ਵਿ—ਜੋ ਆਪਣੇ ਮਨ ਇੰਦ੍ਰੀਆਂ ਨੂੰ ਕਾਬੂ ਰੱਖਦਾ ਹੈ.

**ਸ੍ਵਾਸ.** ਸੰ. श्वास्. ਧਾ—ਸਾਹ ਲੈਣਾ. ਹਾਹੁਕਾ ਲੈਣਾ। ੨ ਸ਼੍ਵਾਸ. ਸੰਗ੍ਯਾ—ਦਮ. ਸਾਹ. ਪ੍ਰਾਣ ਦੇ ਆਉਣ ਜਾਣ ਦਾ ਭਾਵ ਖ਼ਾਸ ਕਰਕੇ ਦਮ ਦਾ ਅੰਦਰ ਵੱਲ ਆਉਣਾ. ਦੇਖੋ, ਪ੍ਰਸ੍ਵਾਸ। ੩ ਦਮਾ. ਦਮਕਸ਼ੀ। ੪ ਸੰ. स्वास्. ਤਿੱਖੇ ਮੂੰਹ ਵਾਲਾ, ਅਗਨਿ ਦੇਵਤਾ। ੫ ਤਿੱਖੀ ਧਾਰ ਵਾਲਾ ਸ਼ਸਤ੍ਰ। ੬ ਵਿ—ਸੁੰਦਰ ਮੂੰਹ ਵਾਲਾ.

**ਸ੍ਵਾਸ ਉਸਾਰਨ.** ਲੰਮਾ ਸਾਹ (ਹਾਹੁਕਾ) ਲੈਣਾ. ਠੰਢਾ ਸਾਹ ਭਰਨਾ. "ਸ੍ਵਾਸ ਉਸਾਰ ਬਿਸੂਰਤੋ." (ਗੁਪ੍ਰਸੂ)

**ਸ੍ਵਾਸਨ.** ਸੰ. ਵਿ—ਉੱਤਮ ਆਸ਼ਨ। ੨ ਆਸ਼੍ਵਾਸਨ ਦਾ ਸੰਖੇਪ. "ਪੰਕਜ ਆਸਨ ਕੋ ਕਹਿ ਸ੍ਵਾਸਨ." (ਗੁਪ੍ਰਸੂ) ਦੇਖੋ, ਆਸਾਸਨ। ੩ ਸ੍ਵ (ਆਪਣਾ) ਆਸਨ.

**ਸ੍ਵਾਸਬੀਜ, ਸ੍ਵਾਸਬੀਰਜ** ਸ਼੍ਵਾਸਵੀਰ੍ਯ. ਇੱਕ ਦੈਤ, ਜਿਸ ਦੇ ਸਾਹ ਤੋਂ ਹੀ ਅਨੰਤ ਦੈਤ ਉਪਜਦੇ ਸਨ, ਜੈਸੇ ਰਕਤਬੀਜ ਦੇ ਲੋਹੂ ਤੋਂ ਦੈਤ ਪੈਦਾ ਹੁੰਦੇ ਸਨ. ਦੇਖੋ, ਚਰਿਤ੍ਰ ੪੦੫. "ਸ੍ਵਾਸਬੀਰਜ ਦਾਨਵ ਜਬ ਮਰਹੈ."

**ਸ੍ਵਾਸਥ.** ਸੰ. ਸ੍ਵਾਸ੍ਥ੍ਯ. ਸੰਗ੍ਯਾ—ਆਪਣੀ ਅਸਲੀ ਹਾਲਤ ਵਿੱਚ ਕਾਇਮ ਹੋਣ ਦਾ ਭਾਵ. ਅਰੋਗਤਾ. ਤਨਦੁਰੁਸ੍ਤੀ. ਨਰੋਆਪਨ.

**ਸ੍ਵਾਸ਼੍ਰਿਤ.** ਸੰ. ਵਿ—ਸ੍ਵ-ਆਸ਼੍ਰਿਤ. ਆਪਣੇ ਆਸਰੇ. ਅਪਨੇ ਆਧਾਰ ਤੇ ਇਸਥਿਤ. ਦੂਜੇ ਦੇ ਸਹਾਰੇ ਬਿਨਾ.

**ਸ੍ਵਾਹਾ.** ਦੇਖੋ, ਸੁਧਾ। ੨ ਸ੍ਵਾਹਾ ਖ਼ਾਸ ਕਰਕੇ ਅਗਨਿ ਦੀ ਇਸਤ੍ਰੀ ਭੀ ਲਿਖੀ ਹੈ। ੩ ਵ੍ਯ—ਦੇਵਤਿਆਂ ਨੂੰ ਆਹੁਤੀ ਦੇਣ ਵੇਲੇ ਕਥਨ ਕਰਨ ਯੋਗ ਸ਼ਬਦ. "ਸ੍ਵਾਹਾ ਕਹੌਂ ਮੰਤ੍ਰ ਪਠ ਜਬੈ। ਅਗਨਿ ਆਹੁਤੀ ਪਾਵੈ ਤਬੈ." (ਗੁਪ੍ਰਸੂ) ੪ ਨਿਰੁਕ੍ਤ ਵਿੱਚ ਸ਼ੁਭ ਕਥਨ ਦਾ ਨਾਉਂ ਸ੍ਵਾਹਾ ਹੈ.

**ਸ੍ਵਾਕੀ.** ਸ੍ਵਕੀਯਾ ਦਾ ਸੰਖੇਪ. "ਪਰਕਿਯ ਤੇ ਸ੍ਵਾਕੀ ਹ੍ਵੈ ਗਈ." (ਚਰਿਤ੍ਰ ੨੯੦) ਸ੍ਵਕਾ ਸ਼ਬਦ ਭੀ ਸ੍ਵਕੀਯਾ ਅਰਥ ਰਖਦਾ ਹੈ.

**ਸ੍ਵਾਂਗ.** ਸੰ. ਸੰਗ੍ਯਾ—ਸ੍ਵ-ਅੰਗ. ਆਪਣਾ ਦੇਹ. ਨਿਜ ਅੰਗ। ੨ ਸਾਂਗ. ਸਮਾਂਗ. ਸਮਾਨ ਅੰਗ ਬਣਾਉਣ ਦੀ ਕ੍ਰਿਯਾ. ਨਕਲ. "ਅਨਿਕ ਸ੍ਵਾਂਗ ਕਾਛੇ ਭੇਖ ਧਾਰੀ." (ਕਾਨ ਮ: ੫)

ਕਬਿੱਤ

ਮਾਥੋ ਬਨ੍ਯੋ ਮੂੰਹ ਬਨ੍ਯੋ ਮੂਛ ਬਨੀ ਪੂਛ ਬਨੀ
ਲਾਘਵ ਬਨ੍ਯੋ ਹੈ ਪੁਨ ਬਾਘ ਸਮਤੂਲ ਕੋ,
ਰੰਗ੍ਯੋ ਚੰਗੋ ਅੰਗ ਬਨ੍ਯੋ ਲਾਕ ਬਨ੍ਯੋ ਪੰਜਾ ਬਨ੍ਯੋ
ਕ੍ਰਿਤੱਮ ਸ਼ਰੀਰ ਮੁਖ ਸਿੰਘ ਹੀ ਕੇ ਤੂਲ ਕੋ,
ਗੁੰਜਬੇ ਕੀ ਬੇਰ ਮੌਨ ਗਹਿ ਬੈਠ੍ਯੋ ਦੇਵੀਦਾਸ
ਵੈਸੋਈ ਸੁਭਾਵ ਕੂਦ ਫਾਂਦ ਫਾਲ ਫੂਲ ਕੋ,
ਕੁੰਜਰ ਕੇ ਕੁੰਭਹਿ ਬਿਦਾਰਬੇ ਕੀ ਬੇਰ ਕੈਸੇ
ਕੂਕਰ ਪੈ ਨਿਬਹੈਗੋ ਸ੍ਵਾਂਗ ਸ਼ਾਰਦੂਲ ਕੋ.

**ਸ੍ਵਾਗਤ.** ਸੰ. ਸੰਗ੍ਯਾ—ਸ੍ਵ-ਆਗਤ. ਸ਼ੁਭ ਆਗਮਨ. ਚੰਗਾ ਆਉਣਾ। ੨ ਕਿਸੇ ਆਏ ਨੂੰ ਜੀ ਆਇਆਂ ਕਹਿਣ ਦੀ ਕ੍ਰਿਯਾ. ਆਉਭਗਤ. Welcome.

**ਸ੍ਵਾਗਤਪਤਿਕਾ.** ਉਹ ਨਾਯਿਕਾ ਜੋ ਪਰਦੇਸੋਂ ਪਤਿ ਦੇ ਆਉਣ ਤੇ ਪ੍ਰਸੰਨ ਹੋਂਦੀ ਅਤੇ ਆਉ-ਭਗਤਿ ਕਰਦੀ ਹੈ.

**ਸ੍ਵਾਗੀ, ਸ੍ਵਾਂਗੀ** ਵਿ—ਸ੍ਵਾਂਗੀ. ਸਮਾਨ ਅੰਗ ਬਣਾਉਣ ਵਾਲਾ. ਨਕਲੀਆ. "ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ." (ਸੁਖਮਨੀ) "ਸ੍ਵਾਂਗੀ ਸਿਉ ਜੋ ਮਨ ਰੀਝਾਵੈ." (ਭੈਰ ਮ: ੫)

**ਸ੍ਵਾਤ.** ਦੇਖੋ, ਸਵਾਤ ੨.

**ਸ੍ਵਾਂਤ.** ਸੰ. ਆਪਣਾ ਅੰਤ. ਮੌਤ। ੨ ਅਪਨਾ ਦਿਲ. ਅੰਤਹਕਰਣ। ੩ ਗੁਫਾ.

**ਸ੍ਵਾਤਿ, ਸ੍ਵਾਤੀ** ਸੰ. ਸ੍ਵਾਤਿ. ਵਿ—ਆਪਣੇ ਆਪ ਵਿਚਰਨ ਵਾਲਾ। ੨ ਸੰਗ੍ਯਾ—ਅਸ਼੍ਵਿਨੀ ਤੋਂ ਪੰਦ੍ਰਵਾਂ ਨਛਤ੍ਰ। ੩ ਸੂਰਜ ਦੀ ਇੱਕ ਇਸਤ੍ਰੀ.

**ਸ੍ਵਾਤੀਬੂੰਦ.** ਸੰਗ੍ਯਾ—ਸ੍ਵਾਤਿ ਨਛਤ੍ਰ (ਸ੍ਵਾਤਿਯੋਗ) ਵਿੱਚ ਵਰਖੀ ਹੋਈ ਵਰਖਾ. ਪੁਰਾਣਾਂ ਵਿੱਚ ਲਿਖਿਆ ਹੈ ਕਿ ਇਸ ਵਰਖਾ ਨਾਲ ਚਾਤਕ (ਪਪੀਹੇ) ਦੀ ਤ੍ਰਿਖਾ ਬੁਝਦੀ ਹੈ, ਸਿੱਪੀ ਵਿੱਚ ਮੋਤੀ, ਬਾਂਸ ਵਿੱਚ ਬੰਸਲੋਚਨ ਅਤੇ ਕੇਲੇ ਵਿੱਚ ਕਪੂਰ ਬਣਦਾ ਹੈ. ਜੋਤਸੀਆਂ ਨੇ ਮੰਨਿਆ ਹੈ ਕਿ ਹਾੜ ਦੇ ਚਾਨਣੇ ਪੱਖ ਦੀਆਂ ਸਾਰੀਆਂ ਤਿਥੀਆਂ ਵਿੱਚੋਂ ਕੋਈ ਤਿਥਿ, ਅਤੇ ਮਾਘ ਬਦੀ ੭ ਨੂੰ ਜੇ ਚੰਦ੍ਰਮਾ ਸ੍ਵਾਤਿ ਨਛਤ੍ਰ ਤੇ ਆਵੇ, ਤਦ 'ਸ੍ਵਾਤਿ ਯੋਗ' ਹੁੰਦਾ ਹੈ.

**ਸ੍ਵਾਦ.** ਦੇਖੋ, ਸੁਆਦ. "ਜਿਨ ਬੂਝਿਆ ਤਿਸੁ ਆਇਆ ਸ੍ਵਾਦ." (ਸੁਖਮਨੀ)

**ਸ੍ਵਾਦਨ.** ਸੰ. ਸੰਗ੍ਯਾ—ਚੱਖਣਾ. ਸੁਆਦ ਲੈਣਾ। ੨ ਸ੍ਵਾਦਦਾਰ ਬਣਾਉਣਾ. ਰਸਦਾਇਕ ਬਣਾਉਣਾ ਦੀ ਕ੍ਰਿਯਾ.

**ਸ੍ਵਾਦਿਸ੍ਠ, ਸ੍ਵਾਦੁ** ਸੰ. ਵਿ—ਸ੍ਵਾਦ ਵਾਲਾ. ਰਸਦਾਇਕ. ਮਜ਼ੇਦਾਰ। ੨ ਸੰਗ੍ਯਾ—ਗੁੜ। ੩ ਨੇਂਬੂ। ੪ ਬੇਰ। ੫ ਮਹੂਏ ਦਾ ਫਲ। ੬ ਦੁੱਧ। ੭ ਦਾਖ.

**ਸ੍ਵਾਧੀ.** ਸੰ. ਵਿ—ਧਿਆਨਪਰਾਇਣ। ੨ ਇੱਛਾਵਾਨ। ੩ ਕਿਤਨੇ ਕਵੀਆਂ ਨੇ ਸਾਧ੍ਵੀ ਅਤੇ ਸਾਧ੍ਵੀ ਪਦ ਬਿਨਾ ਵਿਚਾਰੇ ਮਿਲਾ ਦਿੱਤੇ ਹਨ, ਪਰ ਇਨ੍ਹਾਂ ਦੇ ਅਰਥਾਂ ਦਾ ਭਾਰੀ ਭੇਦ ਹੈ. ਦੇਖੋ, ਸਾਧ੍ਵੀ.

**ਸ੍ਵਾਧੀਨ.** ਸੰ. ਵਿ—ਸ੍ਵ (ਆਪਣੇ) ਅਧੀਨ. ਜੋ ਪਰਵਸ਼ ਨਹੀਂ. ਸ੍ਵਤੰਤ੍ਰ.

**ਸ੍ਵਾਧੀਨਪਤਿਕਾ.** ਸੰ. ਸੰਗ੍ਯਾ—ਕਾਵ੍ਯ ਅਨੁਸਾਰ ਉਹ ਨਾਇਕਾ, ਜੋ ਆਪਣੇ ਗੁਣਾਂ ਨਾਲ ਪਤਿ ਨੂੰ ਵਸ਼ ਕਰ ਲੈਂਦੀ ਹੈ, ਯਥਾ—

"ਗੁਣ ਕਾਮਣ ਕਰਿ ਕੰਤੁ ਰੀਝਾਇਆ।
ਵਸਿ ਕਰਿਲੀਨਾ ਗੁਰਿ ਭਰਮ ਚੁਕਾਇਆ॥"
(ਸੂਹੀ ਮ: ੫)

**ਸ੍ਵਾਧ੍ਯਾਯ.** ਸੰ. ਸੰਗ੍ਯਾ—ਆਪਣਾ ਪਾਠ. ਜੋ ਅਪਨੇ ਲਈ ਪੜ੍ਹਨਾ ਵਿਧਾਨ ਹੈ, ਉਸ ਦਾ ਪੜ੍ਹਨਾ। ੨ ਆਪਣੀ ਧਰਮਵਿਦ੍ਯਾ ਦਾ ਪੜ੍ਹਨਾ.

**ਸ੍ਵਾਨ.** ਸੰ. ਸ਼੍ਵਨ ਅਤੇ ਸ਼੍ਵਾਨ. ਸੰਗ੍ਯਾ—ਕੁੱਤਾ. "ਸ੍ਵਾਨ ਸਿਆਲ ਖਰਹ." (ਸਹਸ ਮ: ੫) ੨ ਦੇਖੋ, ਸੁਆਨ। ੩ ਭਾਸ੍ਵਾਨ (ਸੂਰਜ) ਦਾ ਸੰਖੇਪ ਭੀ ਸ੍ਵਾਨ ਸ਼ਬਦ ਆਇਆ ਹੈ-"ਲਸੈ ਤੇਜ ਐਸੋ ਲਜੈ ਦੇਖ ਸ੍ਵਾਨੰ." (ਪਾਰਸਾਵ) ੩ ਸੰ. स्वान. ਸ਼ਬਦ. ਆਵਾਜ਼.

**ਸ੍ਵਾਪ.** ਸੰ. ਸੰਗ੍ਯਾ—ਨੀਂਦ. ਦੇਖੋ, ਸ੍ਵਪ ਧਾ। ੨ ਅਗ੍ਯਾਨ.

**ਸ਼੍ਵਾਪਦ.** ਸੰ. ਸੰਗ੍ਯਾ—ਬਾਘ, ਜਿਸ ਦੇ ਪਦ (ਪੈਰ) ਸ਼੍ਵ (ਕੁੱਤੇ) ਜੇਹੇ ਹੁੰਦੇ ਹਨ. ਲਕੜਬਘਾ. ਵ੍ਯਾਘ੍ਰ. "ਜਿਮ ਕੂਕਰ ਮ੍ਰਿਗਾਨ ਪਰ ਧਾਵੈ। ਸ੍ਵਾਪਦ ਪੰਥ ਵਿਖੇ ਭਖ ਜਾਵੈ ॥" (ਗੁਪ੍ਰਸੂ) ੨ ਸ਼ੇਰ ਆਦਿ ਜੀਵ, ਜਿਨ੍ਹਾਂ ਦੇ ਪੈਰ ਕੁੱਤੇ ਜੇਹੇ ਹਨ ਸਭ ਸ਼੍ਵਾਪਦ ਕਹੇ ਜਾ ਸਕਦੇ ਹਨ.

**ਸ੍ਵਾਭਾਵਿਕ.** ਦੇਖੋ, ਸੁਭਾਇਕ ੨.

**ਸ੍ਵਾਮਿਘਾਤਕ.** ਵਿ—ਸੁਆਮੀ ਦਾ ਘਾਤ ਕਰਾਉਣ ਵਾਲਾ. ਸ੍ਵਾਮੀ ਨੂੰ ਮਰਵਾਉਣ ਵਾਲਾ.

**ਸ੍ਵਾਮਿਦ੍ਰੋਹੀ.** ਵਿ—ਮਾਲਿਕ ਨਾਲ ਵੈਰ ਕਰਨ ਵਾਲਾ.

**ਸ੍ਵਾਮਿਧਰਮ.** ਸੰਗ੍ਯਾ—ਮਾਲਿਕ ਦਾ ਧਰਮ. ਆਪਣੇ ਅਧੀਨਾਂ ਉੱਪਰ ਧਰਮ ਅਨੁਸਾਰ ਵਰਤਣ ਦੀ ਕ੍ਰਿਯਾ। ੨ ਕਈ ਕਵੀਆਂ ਨੇ ਸੇਵਕ ਧਰਮ ਦੀ ਥਾਂ ਭੀ ਇਹ ਸ਼ਬਦ ਵਰਤਿਆ ਹੈ.

**ਸ੍ਵਾਮਿਧ੍ਰੋਹੀ.** ਦੇਖੋ, ਸ੍ਵਾਮਿਦ੍ਰੋਹੀ.

**ਸ੍ਵਾਮਿਨੀ.** ਸ੍ਵਾਮੀ ਦਾ ਇਸਤ੍ਰੀ ਲਿੰਗ.

**ਸ੍ਵਾਮੀ.** ਸੰ. स्वामिन्. ਵਿ—ਮਾਲਿਕ। ੨ ਧਨਵਾਨ। ੩ ਵਡਿਆਈ ਵਾਲਾ। ੪ ਸੰਗ੍ਯਾ—ਰਾਜਾ। ੫ ਕਰਤਾਰ. "ਸ੍ਵਾਮੀ ਸਰਨਿ ਪਰਿਓ ਦਰਬਾਰੇ." (ਟੋਡੀ ਮ: ੫) ੬ ਪਤਿ. ਭਰਤਾ.

**ਸ੍ਵਾਮੀਦਾਸ.** ਨੰਦਾ, ਵਿੱਠਲ ਅਤੇ ਸ੍ਵਾਮੀ ਦਾਸ ਤਿੰਨੇ ਥਨੇਸਰ ਦੇ ਬਾਣੀਏ ਸਨ, ਇਹ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਹੋਏ. ਸਤਿਗੁਰੂ ਨੇ ਉਪਦੇਸ਼ ਦਿੱਤਾ ਕਿ ਲੈਣ ਦੇਣ ਵਿੱਚ ਸੱਚ ਵਰਤਣਾ, ਕਦੇ ਦੂਜਾ ਸੁਖਨ ਨਹੀਂ ਆਖਣਾ. ਇਨ੍ਹਾਂ ਨੇ ਗੁਰੂਉਪਦੇਸ਼ਾਂ ਉੱਪਰ ਪੂਰਾ ਅਮਲ ਕੀਤਾ ਅਤੇ "ਇੱਕ ਸੁਖਨੀਏ" ਪ੍ਰਸਿੱਧ ਹੋਏ.

**ਸ੍ਵਾਰ.** ਦੇਖੋ, ਅਸਵਾਰ। ੨ ਸੰ. स्वार. ਬੱਦਲ ਦੀ ਕੜਕ। ੩ ਘੋੜੇ ਦੇ ਹਿਣਕਣ ਦੀ ਆਵਾਜ਼.

**ਸ੍ਵਾਰਥ.** ਸ੍ਵਾਰ੍‍ਥ. ਆਪਣਾ ਪ੍ਰਯੋਜਨ. ਅਪਨਾ ਮਤਲਬ:—

"ਬਿਰਖ ਹੀਨ ਫਲ ਚੀਨ, ਬਿਹੰਗਮ ਬੇਗ ਤਿਆਗੈਂ.
ਕਾਨਨ ਦਗਧੋ ਦੇਖ ਹਰਨ ਆਦਿਕ ਸਭ ਭਾਗੈਂ,
ਫੂਲ ਮਾਲ ਨਿਰਗੰਧ, ਗਲੈ ਤੇ ਤਿਆਗੈਂ ਸਭ ਨਰ,
ਸਾਰਸ ਤਿਆਗੈਂ ਬੇਗ, ਨੀਰ ਖਿਨ ਪੇਖ ਸਰੋਵਰ,
ਪੁਨ ਗਨਕਾ ਨਿਰਧਨ ਨਰ ਤਜੈ ਭ੍ਰਸ੍ਟ ਨ੍ਰਿਪਤਿ ਭ੍ਰਿਤ ਤਜਤ ਹੀ,
ਜਨ ਸਗਲੇ ਸ੍ਵਾਰਥ ਵਸ ਰਮੈ ਕੋ ਕਾਹੂੰ ਪਜਾਰਜੋ ਨਹੀਂ."

ਦੇਖੋ, ਸੁਆਰਥ.

**ਸ੍ਵਾਰਥੀ.** ਦੇਖੋ, ਸੁਆਰਥੀ। ੨ ਸੰ. सारथी. ਰਥਵਾਨ. ਰਥ ਹੱਕਣ ਵਾਲਾ. "ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸ੍ਵਾਰਥੀ." (ਧਨਾ ਤ੍ਰਿਲੋਚਨ)

**ਸ਼੍ਵਿਤ.** ਸੰ. श्वित्. ਧਾ—ਨਿਰਮਲ ਹੋਣਾ. ਉੱਜਲ ਹੋਣਾ. ਚਿੱਟਾ ਹੋਣਾ.

**ਸ੍ਵਿਦ.** ਸੰ. स्विद्. ਧਾ—ਮੁੜ੍ਹਕਾ (ਪਸੀਨਾ) ਚੁਇਣਾ. ਥੰਧਾ ਹੋਣਾ. ਚਿਕਨਾ ਹੋਣਾ. ਭੁੱਲਣਾ.

**ਸ੍ਵੀਕਾਰ.** ਸੰ. ਸੰਗ੍ਯਾ—ਅੰਗੀਕਾਰ। ੨ ਅਪਣਾਉਣਾ। ੩ ਜੋ ਆਪਣਾ ਨਹੀਂ, ਉਸ ਨੂੰ ਅਪਨਾ ਬਣਾਉਣਾ.

**ਸ੍ਵੈੱਛਾ.** ਸੰ. स्वेच्छा. ਸ੍ਵ—ਇੱਛਾ. ਸੰਗ੍ਯਾ—ਆਪਣੀ ਮਰਜੀ. ਅਪਨੀ ਇੱਛਾ.

**ਸ੍ਵੈੱਛਾਚਾਰੀ.** ਵਿ—ਆਪਣੀ ਇੱਛਾ ਅਨੁਸਾਰ ਵਿਚਰਨ ਵਾਲਾ.

**ਸ੍ਵੇਤ.** ਦੇਖੋ, ਸੇਤ ਅਤੇ ਸ੍ਵਿਦ.

**ਸ਼੍ਵੇਤਕੁਸ੍ਟ / ਸ਼੍ਵੇਤਕੁਸ਼੍ਟ** } ਚਿੱਟਾ ਕੋੜ੍ਹ. ਚਿਤ੍ਰਕੁਸ੍ਟ. برص ਬਰਸ. ਫੁਲਬਹਰੀ. Leucoderma. ਇਹ ਰੋਗ ਲਹੂ ਦੇ ਵਿਗਾੜ ਤੋਂ ਹੁੰਦਾ ਹੈ. ਕਦੇ ਕਦੇ ਇਹ ਬੀਮਾਰੀ ਮਾਤਾ ਪਿਤਾ ਤੋਂ ਭੀ ਸੰਤਾਨ ਵਿੱਚ ਆ ਜਾਂਦੀ ਹੈ. ਵੈਦਕ ਵਿੱਚ ਇਸ ਦੇ ਦੋ ਭੇਦ ਹਨ ਸ਼੍ਵਿਤ੍ਰ ਅਤੇ ਕਿਲਾਸ. ਸ਼੍ਵਿਤ੍ਰ ਦੇ ਦਾਗ ਚਿੱਟੇ ਅਤੇ ਕਿਲਾਸ ਦੇ ਲਾਲੀ ਦੀ ਝਲਕ ਵਾਲੇ ਹੁੰਦੇ ਹਨ. ਜੇ ਫੁਲਬਹਰੀ ਦੇ ਦਾਗ ਉੱਪਰ ਸੂਈ ਮਾਰਨ ਤੋਂ ਲਹੂ ਨਿਕਲੇ ਤਾਂ ਉਹ ਛੇਤੀ ਰਾਜੀ ਹੋ ਜਾਂਦੀ ਹੈ. ਜੇ ਲਹੂ ਦੀ ਥਾਂ ਪੀਲਾ ਜਾਂ ਚਿੱਟਾ ਰਸ ਨਿਕਲੇ ਤਾਂ ਔਖੀ ਦੂਰ ਹੁੰਦੀ ਹੈ.

ਸ਼੍ਵੇਤ ਕੁਸ੍ਟ ਦੇ ਹੇਠ ਲਿਖੇ ਉੱਤਮ ਇਲਾਜ ਹਨ—

ਸਭ ਤੋਂ ਪਹਿਲਾਂ ਦ੍ਰਾਵਕ ਦਵਾਈਆਂ ਵਰਤੋ ਅਤੇ ਅੰਤੜੀ ਵਿੱਚ ਮੈਲ ਨਾ ਜਮਾ ਹੋਣ ਦੇਓ.

ਬਾਬਚੀ ਦੇ ਬੀਜ ਗਊਮੂਤ੍ਰ ਵਿੱਚ ਭਿਉਂ ਰੱਖੋ, ਫੇਰ ਛਿਲਕਾ ਉਤਾਰਕੇ ਛਾਵੇਂ ਸੁਕਾ ਲਓ. ਇਨ੍ਹਾਂ ਨੂੰ ਪੀਸਕੇ ਸ਼ੀਸ਼ੀ ਵਿੱਚ ਪਾ ਰੱਖੋ, ਮੁੰਡੀ ਬੂਟੀ (ਗੋਰਖ ਮੁੰਡੀ) ਦੇ ਕਾੜ੍ਹੇ ਨਾਲ ਇੱਕ ਮਾਸ਼ਾ ਰੋਜ ਛਕਾਓ. ਇਹੀ ਚੂਰਨ ਦਹੀਂ ਵਿੱਚ ਮਿਲਾਕੇ ਚਿੱਟੇ ਦਾਗਾਂ ਉੱਪਰ ਮਲੋ. ਖੁਰਾਕ ਬੇਸਨੀ ਰੋਟੀ ਦਾਲ ਆਦਿਕ ਦੇਓ.

ਬੀਜ ਪਵਾੜ, ਬਾਬਚੀ, ਅਜਮੋਦ, ਮਜੀਠ, ਮੂਲੀ ਦੇ ਬੀਜ, ਆਉਲੇਸਾਰ ਗੰਧਕ, ਵਰਕੀ ਹੜਤਾਲ, ਜਮਾਲਗੋਟੇ ਦੀ ਗਿਰੂ, ਤੂਤੀਆ, ਪਲਾਸ ਦੇ ਬੀਜ, ਹੀਰਾ ਕਸੀਸ, ਸਭ ਛੀ ਛੀ ਮਾਸ਼ੇ ਲੈ ਕੇ ਬਰੀਕ ਪੀਸਕੇ ਸਿਰਕੇ ਵਿੱਚ ਗੁੰਨ੍ਹਕੇ ਗੋਲੀਆਂ ਬਣਾਓ. ਸਿਰਕੇ ਵਿੱਚ ਇਹ ਗੋਲੀ ਘਸਾਕੇ ਦਾਗਾਂ ਉੱਪਰ ਲੇਪ ਕਰੋ। ਜੇ ਇਸ ਲੇਪ ਨਾਲ ਛਾਲੇ ਹੋ ਜਾਣ ਤਦ ਮੱਖਣ ਲਗਾ ਦਿਓ ਅਰ ਛਾਲੇ ਹਟਣ ਤੀਕ ਫੇਰ ਲੇਪ ਨਾ ਕਰੋ.

ਕਾਲੇ ਸੱਪ ਦੀ ਕੁੰਜ ਥੋਹਰ ਦੇ ਦੁੱਧ ਵਿੱਚ ਪੀਸਕੇ ਦਾਗਾਂ ਤੇ ਲਾਓ.

ਕੱਥ, ਬਹੇੜੇ ਦੀ ਛਿੱਲ, ਅੰਜੀਰ ਦੀ ਜੜ, ਇਨ੍ਹਾਂ ਦਾ ਕਾੜ੍ਹਾ ਬਣਾਕੇ ਇੱਕ ਮਾਸਾ ਬਾਬਚੀ ਦੇ ਚੂਰਨ ਨਾਲ ਪਿਆਓ.

ਬਾਬਚੀ ਦੇ ਬੀਜ ਸੋਲਾਂ ਤੋਲੇ, ਵਰਕੀ ਹੜਤਾਲ ਚਾਰ ਤੋਲੇ, ਮੇਨਸਿਲ, ਚਿੱਟੀ ਰੱਤਕਾਂ, ਚਿਤ੍ਰੇ ਦੀ ਜੜ, ਤਿੰਨੇ ਇੱਕ ਇੱਕ ਤੋਲਾ ਲੈ ਕੇ ਗਊਮੂਤ੍ਰ ਵਿੱਚ ਘਸਾਕੇ ਲੇਪ ਕਰਨ ਤੋਂ ਸ੍ਵੇਤਕੁਸ੍ਟ ਮਿਟ ਜਾਂਦਾ ਹੈ. "ਸ੍ਵੇਤਕੁਸ੍ਟ ਕੇਤਿਨ ਕੇ ਭਯੋ." (ਚਰਿਤ੍ਰ ੪੦੫)

**ਸ਼੍ਵੇਤਕੇਤੁ.** ਉੱਦਾਲਕ ਰਿਖਿ ਦਾ ਪੁਤ੍ਰ. ਮਹਾਭਾਰਤ ਵਿੱਚ ਕਥਾ ਹੈ ਕਿ ਇਸਤ੍ਰੀ ਆਪਣ ਪਤਿ ਤੋਂ ਛੁੱਟ ਹੋਰ ਕਿਸੇ ਨਾਲ ਸੰਬੰਧ ਨਾ ਕਰੇ,

ਇਹ ਨੇਮ ਸ਼੍ਵੇਤਕੇਤੁ ਨੇ ਹੀ ਥਾਪਿਆ ਹੈ. ਇਸ ਤੋਂ ਪਹਿਲਾਂ ਪਸ਼ੂਆ ਵਾਂਙ ਲੋਕ ਵਰਤਦੇ ਸਨ. ਇੱਕ ਵੇਰੀ ਸ਼੍ਵੇਤਕੇਤੁ ਦੀ ਮਾਂ ਨੂੰ ਇੱਕ ਬ੍ਰਾਹਮਣ ਭੋਗ ਵਾਸਤੇ ਲੈ ਤੁਰਿਆ, ਸ਼੍ਵੇਤਕੇਤੁ ਨੂੰ ਵਡਾ ਗੁੱਸਾ ਆਇਆ. ਉੱਦਾਲਕ ਨੇ ਸਮਝਾਇਆ ਕਿ ਬੇਟਾ ! ਕਿਉਂ ਵਰਜਦੇ ਹੋ. ਇਹ ਪਰੰਪਰਾ ਦਾ ਧਰਮ ਹੈ. ਪਰ ਪੁਤ੍ਰ ਨੇ ਆਖਿਆ ਕਿ ਮੈ ਅਜੇਹੀ ਰੀਤਿ ਅੱਖੀਂ ਨਹੀਂ ਦੇਖਣਾ ਚਾਹੁੰਦਾ.[1] ਛਾਂਦੋਗ ਉਪਨਿਸਦ ਵਿੱਚ ਉੱਦਾਲਕ ਅਤੇ ਜਨਕ ਦਾ ਸ਼੍ਵੇਤਕੇਤੁ ਨੂੰ ਬ੍ਰਹਮਗਿਆਨ ਦਾ ਉਪਦੇਸ਼ ਉੱਤਮ ਰੀਤਿ ਨਾਲ ਵਰਣਿਆ ਹੈ.

**ਸ਼੍ਵੇਤਗਜ.** ਚਿੱਟਾ ਹਾਥੀ. ਇੰਦ੍ਰ ਦੀ ਸਵਾਰੀ ਦਾ ਐਰਾਵਤ ਹਾਥੀ.

**ਸ਼੍ਵੇਤਦੀਪ** } **ਸ਼੍ਵੇਤਦ੍ਵੀਪ** } ਪੁਰਾਣਾਂ ਅਨੁਸਾਰ ਖੀਰਸਮੁੰਦਰ ਦੇ ਉੱਤਰ ਵੱਲ ਦਾ ਟਾਪੂ, ਜਿਸ ਵਿੱਚ ਲੱਛਮੀ ਸਮੇਤ ਵਿਸਨੁ ਦਾ ਨਿਵਾਸ ਹੈ. ਇਸ ਨੂੰ ਚੰਦ੍ਰ ਦ੍ਵੀਪ ਭੀ ਲਿਖਿਆ ਹੈ. "ਸ਼੍ਵੇਤਦੀਪ ਤਜ ਲੋਕਾਲੋਕ." (ਗੁਪ੍ਰਸੂ)

**ਸ਼੍ਵੇਤਵਾਹ.** ਸ਼੍ਵੇਤ (ਚਿੱਟਾ ਹ) ਵਾਹ (ਘੋੜਾ) ਜਿਸ ਦਾ. ਇੰਦ੍ਰ। ੨ ਅਰਜੁਨ। ੩ ਚੰਦ੍ਰਮਾ.

**ਸ਼੍ਵੇਤਾਂਸ਼ੁ.** ਸ਼੍ਵੇਤ (ਉੱਜਲ) ਹਨ ਅੰਸ਼ੁ (ਕਿਰਣਾਂ) ਜਿਸ ਦੀਆਂ, ਚੰਦ੍ਰਮਾ.

**ਸ਼੍ਵੇਤਾਸ਼੍ਵ.** ਇੰਦ੍ਰ ਦਾ ਚਿੱਟਾ ਘੋੜਾ ਉੱਚੈ: ਸ਼੍ਰਵਾ। ੨ ਚਿੱਟੇ ਘੋੜੇ ਜਿਸ ਨੂੰ ਜੋਤੇ ਹਨ, ਐਸਾ ਰਥ। ੩ ਚਿੱਟੇ ਰੰਗ ਦਾ ਹੈ ਜਿਸ ਦਾ ਘੋੜਾ ਇੰਦ੍ਰ ਅਤੇ ਅਰਜੁਨ। ੪ ਚੰਦ੍ਰਮਾ.

**ਸ਼੍ਵੇਤਾਸ਼੍ਵਤਰ.** ਇੱਕ ਰਿਖੀ, ਜਿਸ ਦੇ ਨਾਉਂ ਤੇ ਛੀ ਅਧ੍ਯਾਵਾਂ ਦੀ ਇੱਕ ਉਪਨਿਸਦ "ਸ਼੍ਵੇਤਾਸ਼੍ਵਤਰੋਪਨਿਸਦ" ਹੈ, ਜੋ ਯਜੁਰ ਵੇਦ ਨਾਲ ਸੰਬੰਧ ਰਖਦੀ ਹੈ. ਇਸ ਉਪਨਿਸਦ ਵਿੱਚ ਵੇਦਾਂਤ, ਸਾਂਖ੍ਯ ਅਤੇ ਯੋਗ ਦੇ ਸਿੱਧਾਤਾਂ ਦੇ ਮੂਲ ਪਾਏ ਜਾਂਦੇ ਹਨ.

**ਸ਼੍ਵੇਤਾਂਬਰ.** ਸੰ. ਸ਼੍ਵੇਤਾਂਬਰ. ਚਿੱਟਾ ਵਸਤ੍ਰ। ੨ ਸੰਗ੍ਯਾ—ਜੈਨੀਆਂ ਦਾ ਇੱਕ ਫਿਰਕਾ, ਜੋ ਚਿੱਟੇ ਵਸਤ੍ਰ ਪਹਿਨਦਾ ਹੈ। ੩ ਹੰਸਾਵਤਾਰ। ੪ ਵਿ—ਚਿੱਟੇ ਵਸਤ੍ਰ ਵਾਲਾ.

**ਸ਼੍ਵੇਤੋਦਰ.** ਸੰਗ੍ਯਾ—ਸ਼੍ਵੇਤ-ਉਦਰ. ਚਿੱਟਾ ਹੈ ਪੇਟ ਜਿਸ ਦਾ. ਕਾਲਾ ਹਰਿਣ। ੨ ਕੁਬੇਰ। ੩ ਸੱਪ.

**ਸ਼੍ਵੇਤੰਬਰ.** ਦੇਖੋ, ਸੇਤੰਬਰ ਅਤੇ ਸ਼੍ਵੇਤਾਂਬਰ.

**ਸ੍ਵੇਦ.** ਸੰ. ਸੰਗ੍ਯਾ—ਪਸੀਨਾ. ਮੁੜ੍ਹਕਾ. ਦੇਖੋ, ਅੰ. Sweat। ੨ ਸਿਲ੍ਹ. ਨਮੀ. ਦੇਖੋ, ਸ੍ਵਿਦ.

**ਸ੍ਵੇਦਜ.** ਦੇਖੋ, ਸੇਤਜ.

**ਸ੍ਵੇਦਨ.** ਸ੍ਵੇਦ (ਮੁੜ੍ਹਕਾ) ਦੇਣ ਦੀ ਕ੍ਰਿਯਾ. ਪਸੀਨਾ ਦੇਣਾ.

**ਸ੍ਵੇਦਨਾਸ਼.** ਸੰਗ੍ਯਾ—ਹਵਾ. ਪੌਣ.

**ਸ੍ਵੈ.** ਦੇਖੋ, ਸ੍ਵ। ੨ ਸ਼ਯਨ. ਸੌਣਾ. ਸ੍ਵਪ. "ਜਹਾਂ ਬੀਰ ਅਤਿ ਸ੍ਵੈ ਰਹੇ." (ਕ੍ਰਿਸਨਾਵ) ਦੇਖੋ, ਅਤਿਸ੍ਵਾਪ.

**ਸ੍ਵੈਯਾ.** ਦੇਖੋ, ਸਵੈਯਾ.

**ਸ੍ਵੈਰ.** ਸੰ. ਵਿ—ਇੱਛਾਚਾਰੀ. ਮਨ ਮੰਨਿਆ ਕੰਮ ਕਰਨ ਵਾਲਾ। ੨ ਧੀਮਾ. ਮੱਠਾ.

**ਸ੍ਵੈਰਿਣੀ.** ਸੰ. ਆਪਣੀ ਇੱਛਾ ਨਾਲ ਵਿਚਰਣ ਵਾਲੀ ਇਸਤ੍ਰੀ. ਵਿਭਚਾਰ ਕਰਨ ਵਾਲੀ ਔਰਤ. ਦੇਖੋ, ਵ੍ਰਿਹਤ ਪਰਾਸ਼ਰ ਸੰਹਿਤਾ ਅਧ੍ਯਾਯ ੫.

**ਸ੍ਵੰਦ.** ਸੰ. स्वान्त—ਸ੍ਵਾਂਤ. ਸੰਗ੍ਯਾ—ਆਪਣਾ ਅੰਤ. ਮੌਤ. "ਸ੍ਵੰਦ ਛੰਦ ਬੰਦ ਕੈਕੈ ਛੂਟ ਇਹ ਜਾਤ ਹੈ." (ਕ੍ਰਿਸਨਾਵ)

---

[1] ਦੇਖੋ, ਮਹਾਭਾਰਤ ਆਦਿ ਪਰਵ, ਅ: ੧੨੨ ਅਤੇ ੧੨੩.